ਬੜਾ ਵਧੀਆ

ਨਾਵਲ

ਮਟਨਰੰਜਨੀ

# ਮਹਿੰਦਰ ਕੁਮਾਰ

ਭਾਗ ਪਹਿਲਾ

ਬੜਾ ਸੁਆਦਲਾ ਤੇ ਦਿਲਚਸਪ

ਨਵੀਨ ਸਿਖਯਾ ਦਾਇਕ ਨਾਵਲ

# ਮਹਿੰਦ੍ਰ ਕੁਮਾਰ

[ ਪੈਹਲਾ ਭਾਗ ]

ਰਚਿਤ

ਸ੍ਰ: ਭਗਤ ਸਿੰਘ ਬੀ. ਏ. ਐਲ. ਐਲ.

ਵਕੀਲ ਹਾਈ ਕੋਟ ਪੰਜਾਬ

ਗੁਜਰਾਂ ਵਾਲਾ

ਪ੍ਰਕਾਸ਼ਕ

ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ

ਅੰਮ੍ਰਿਤਸਰ

ਪਰਸਨਲ ਪ੍ਰੈਸ ਬਜ਼ਾਰ ਟਾਹਲੀ ਸਾਹਿਬ ਅੰਮ੍ਰਿਤਸਰ
ਵਿਚ ਮਹੰਤ ਸੁੰਦਰ ਸਿੰਘ ਦੇ ਪ੍ਰਬੰਧ ਨਾਲ ਛਪਿਆ

ੴ ਸਤਿਗੁਰਪ੍ਰਸਾਦਿ ॥

# ਮਹਿੰਦ੍ਰ ਕੁਮਾਰ ਅਰਥਾਤ ਮਦਨ ਰੰਜਨੀ

## ਪਹਿਲਾ ਕਾਂਡ

ਸੰਧਿਆ ਹੋਣ ਹੀ ਵਾਲੀ ਹੈ, ਸੂਰਜ ਦੀਆਂ ਸੁਨੈਹਰੀ ਕਰਨਾਂ ਉਚੇ ੨ ਪਹਾੜਾਂ ਦੀਆਂ ਚੋਟੀਆਂ ਅਤੇ ਲੰਬੇ ੨ ਬਿਰਛਾਂ ਦੀਆਂ ਉਪਰਲੀਆਂ ਟਹਿਣੀਆਂ ਉਤੇ ਰੰਗ ਜਮਾਏ ਹੋਏ ਹੈਨ, ਨੀਵੀਆਂ ਜਗਾਂ ਦੇ ਫੁਲ ਪਤੇ ਜਹੜੇ ਧੁਪ ਦੀ ਗਰਮੀ ਨਾਲ ਮਰਝਾ ਗਏ ਸਨ, ਹੁਨ ਠੰਢਕ ਮਿਲਨ ਕਰ ਕੇ ਹੌਲੀ ੨ ਖਿੜਦੇ ਤੇ ਹਿਲਦੇ ਦਿਸਦੇ ਹਨ। ਫੁਲਾਂ ਦੀਆਂ ਕਲੀਆਂ ਵਿਚੋਂ ਭਿਨੀ ੨ ਖੁਸ਼ਬੂ ਨਿਕਲ ਰਹੀ ਹੈ ਅਤੇ ਮਧਮ ਚਲਨ ਵਾਲੀ ਹਵਾ ਦੇ ਨਾਲ ਮਿਲਕੇ ਬੜੀ ਦੂਰ ਤਕ ਫੈਲਦੀ ਜਾਂਦੀ ਹੈ ॥

ਨਿਕੇ ਵਡੇ ਰੰਗ ਬਰੰਗੇ ਪਹਾੜੀ ਪੰਛੀ ਜੇਹੜੇ ਸਾਰਾ ਦਿਨ ਆਪਣੇ ਖਾਨ ਪੀਨ ਦੀ ਧੁਨ ਵਿਚ ਬੜੀ ਮੇਹਨਤ ਕਰ ਚੁਕੇ ਹਨ ਹੁਨ ਥਕੇ ਹੋਣ ਕਰਕੇ ਆਪਣੇ ਆਹਲਨਿਆਂ ਵੱਲ ਆ ਰਹੇ ਹਨ, ਉਨਹਾਂ ਦੀਆਂ ਮਿਠੀਆਂ ੨ ਬੋਲੀਆਂ ਅਤੇ ਪਿਆਰੀ ੨ ਸੁਰਾਂ ਬੜੀਆਂ ਮਨ ਭਾਉਂਦੀਆਂ ਹਨ।

ਸਾਡੇ ਉਤਰ ਅਤੇ ਦੱਖਨ ਦੇ ਪਾਸੇ ਵਡੇਰ ਉਚੇ ਪਹਾੜ ਕਾਲੇ ਬਦਲਾਂ ਦੀ ਤਰਾਂ ਵਖਾਈ ਦੇਂਦੇ ਹਨ ਉਨ੍ਹਾਂਦੇ ਪਾਲੀ ਕਿਧਰੇ ਕਿਧਰੇ ਸੂਰਜ ਦੀਆਂ ਕਿਰਨਾਂ ਨਾਲ ਕਲੋਲਾਂ ਕਰਦੇ ਦਿਸਦੇ ਹਨ ਅਤੇ ਝੁਲ ਝੁਲਾਂਦੇ ਹੋਏ ਥਲੇ ਆ ਰਹੇ ਹਨ ਅ: ਫਿਰ ਫਿਰਾਕੇ ਇਕ ਨਦੀ ਵਿਚ ਜੋ ਸਾਡੇ ਪੂਰਬ ਵਾਲੇ ਪਹਾੜੇ ਵਿਚੋਂ ਨਿਕਲਕੇ ਉਤਰੋਂ ਦੱਖਨ ਵਲ ਲਹਿਰਾਂਦੀ ਹੋਈ ਜਾਂਦੀ ਹੈ ਬੜੀ ਪ੍ਰਬਰਾਹ ਦੀ ਅਵਾਜ ਨਾਲ ਡਿਗ ਰਹੇ ਹਨ ਇਸ ਨਦੀ ਦੀ ਚੁੜਾਈ ਸਾਡੇ ਖਿਆਲ ਵਿਚ ਵੀਹ ਪੰਝੀ ਗਜ਼ ਹੋਵੇਗੀ।

ਪੱਛਮ ਵਲ ਬੜੀ ਦੂਰ ਤਾਂਈ ਖੁਲਾ ਮੈਦਾਨ ਹੈ,ਇਸ ਦੇ ਫੇਰ ਅਗੇ ਪਹਾੜ ਹੀ ਪਹਾੜ ਦਿਸਦੇ ਹਨ। ਉਸ ਮੈਦਾਨ ਵਿਚੋਂ ਇਕ ਰਸਤਾ ਸਾਡੀ ਵਲ ਆ ਰਿ ਾ ਹੈ ਅ: ਉਹ ਨਦੀ ਦੇ ਪੱਛਮ ਕਿਨਾਰੇ ਤੇ ਆਕੇ ਖਤਮ ਹੋਗਿਆ ਹੈ। ਸ਼ਾਇਦ ਇਹ ਜਗਾ ਜਿਥੇ ਸਾਡਾ ਦਿਲ ਐਸ ਵੇਲੇ ਫਸਿਆ ਹੋਯਾਹੈ, ਕਿਸੇ ਘ ਟ ਦੇ ਨਾਉਂ ਨਾਲ ਪ੍ਰਸਿਧ ਹੋਵੇ ਤੇ ਲੋਕ ਇਥੇ ਕਿਸੇ ਮੇਲੇ ਯਾ ਪੁਰਬ ਵਾਲੇ ਦਿਨ ਨਹਾਉਣ ਆਉਂਦੇ ਹੋਣ, ਨਦੀ ਦੇ ਦੂਜੇ ਪਾਸੇ ਬਿਲਕੁਲ ਪਹਾੜ ਹੀ ਪਹਾੜਹਨ ਉਧਰ ਕਈ ਰਸਤਾ ਇਹੋ ਜਿਹਾ ਨਹੀ ਜਿਸ ਕਰਕੇ ਇਹ ਸਮਝਿਆ ਜਾਏ ਕਿ ਏਦਰ ਵਾਲੇ ਕਿਨਾਰੇ ਤੋਂ ਨਦੀ ਦੇ ਓਸ ਪਾਰ ਲੋਕ ਕਿਸੇ ਬੇੜੀ ਯਾ ਬਿਜੜੇ ਦੇ ਸਹਾਰੇ ਅਥਵਾ ਤਰ ਕੇ ਉਸ ਪਾਸੇ ਜਾਂਦੇ ਹੋਨ, ਇਥੇ ਕਿਸੇ ਛੋਟੀ ਯਾ ਵਡੀ ਨਾਉ ਦਾ ਪਤਾ ਹੀ ਨਹੀ। ਨਦੀ ਦੀ ਗਹਿਰਾਈ ਜ਼ਿਆਦਾ

ਹੈ ਇਸਤੋਂ ਇਹ ਨਿਸਚੇ ਹੁੰਦਾ ਹੈ ਕਿ ਇਹ ਰਸਤਾ ਜੋ ਪੱਛਮ ਵਲੋਂ ਆਇਆ ਹੈ ਅਗੇ ਨੂੰ ਜਾਕੇ ਸਿਰਫ ਨਦੀ ਦੇ ਇਸ ਕਿਨਾਰੇ ਤੇ ਹੀ ਆਕੇ ਖਤਮ ਹੋਗਿਆ ਹੈ ॥

ਇਸ ਸਮੇ ਸਾਨੂੰ ਇਥੇ ਪੰਛੀਆਂ ਜਾਂ ਜੰਗਲੀ ਜਾਨ ਵਰਾਂ ਦੇ ਸਿਵਾ ਕੋਈ ਆਦਮੀ ਦਿਖਾਈ ਨਹੀਂ ਦਿੰਦਾ। ਪਰ ਜਦੋਂ ਅਸੀ ਦਖਨ ਵਲ ਧਿਆਨ ਮਾਰਦੇ ਹਾਂ ਤਾਂ ਬੜੀ ਦੂਰ ਨਦੀ ਵਿਚ ਇਕ ਛੋਟੀ ਜੇਹੀ ਬੇੜੀ ਸਾਡੀ ਵਲ ਔਂਦੀ ਦਿਸਦੀ ਹੈ, ਜ਼ਰਾ ਨੇੜੇ ਆਵੇ ਤਾਂ ਪਤਾ ਲਗੇ ਕਿ ਉਸ ਉਤੇ ਕੌਣ ਸਵਾਰ ਹੈ ਅਰ ਕਿਥੇ ਜਾ ਰਿਹਾ ਹੈ, ਹੁਣ ਬਿਰਛਾਂ ਦੇ ਓਹਲੇ ਹੋਣ ਕਰਕੇ ਠੀਕ ਨਜ਼ਰ ਨਹੀਂ ਆਉਂਦੀ। ਕਦੀ ਓਹ ਕੁਝ ੨ ਦਿਖਾਈ ਦਿੰਦੀ ਹੈ ਕਦੀ ਓਹ ਬਿਲ ਕੁਲ ਹੀ ਛਿਪ ਜਾਂਦੀ ਹੈ। ਵੇਖੋ! ਸਾਨੂੰ ਤਾਂ ਇਸ ਵਿਚ ਇਸਤ੍ਰੀਆਂ ਸਵਾਰ ਦਿਸਦੀਆਂ ਹਨ। ਜਿਨਹਾਂ ਵਿਚੋਂ ਚਾਰ ਖੜੀਆਂ ਹਨ ਅਤ ਕੁਝ ਚਰਖੀ ਜਿਹੀ ਭਵਾ ਰਹੀਆਂ ਹਨ ਅਤੇ ਤਿੰਨ ਬੈਠੀਆਂ ਹੋਈਆਂ ਐਧਰ ਓਧਰ ਦੇਖ ਰਹੀਆਂ ਹਨ। ਇਨਹਾ ਦੇ ਖੁਲੇ ਹੋਏ ਲੰਬੇ ਸੁੰਦਰ ਵਾਲ ਅਤੇ ਬਰੀਕ ਦੁਪੱਟਿਆਂ ਵਿਚੋਂ ਚਮਕਦੇ ਹੋਏ ਗੈਹਣੇ ਇਹ ਦੱਸ ਰਹੇ ਹਨ ਕਿ ਉਹ ਇਸਤ੍ਰੀਆਂ ਹਨ। ਲੌ! ਵੇਖੋ! ਉਹ ਕੋਲ ਹੀ ਆ ਗਈਆਂ। ਬੇੜੀ ਇਕ ਅਜਬ ਢੰਗ ਦੀ ਹੈ। ਇਸਦੇ ਚਾਰੇ ਪਾਸੀਂ ਪਤਲੇ ੨ ਖੰਭੇ ਜੇਹੜੇ ਸ਼ਾਇਦ ਲੋਹੇ ਯਾ ਕਿਸੇ ਮਜਬੂਤ ਲਕੜੀ ਦੇ ਹੋਣ ਅਤੇ ਉਨਹਾਂ ਦੇ ਉਤੇ ਗੋਲ ਡਾਫਦਾਰ ਦਰ ਕਟੇ ਹੋਏ ਕਹੇ ਸੋਹਣੇ ਲਗਦੇ ਹਨ।

ਦਰਾਂ ਦੇ ਉਤੇ ਕਿਸੇ ਕਪੜੇ ਦੀ ਛਤ ਭੀ ਲਗੀ ਹੋਈ ਹੈ ਜੇਹੜੀ ਉਨਹਾਂ ਦੀ ਖ਼ੂਬਸੂਰਤੀ ਨੂੰ ਵਧਾ ਰਹੀ ਹੈ । ਹੁਨ ਲੌ! ਉਹ ਸਾਹਮਣੇ ਹੀ ਆ ਗਈ, ਨਿਰਸੰਦੇਹ ਇਹ ਬੇੜੀ ਕਿਸੇ ਰਾਜਾ ਮਹਾਰਾਜਾ ਦੀ ਸਵਾਰੀ ਦੇ ਯੋਗ ਹੈ। ਵਾਹ ! ਵਾਹ! ਖੰਭਿਆਂ ਅਤੇ ਦਨਦੇਹੜਾਂ ਉਤੇ ਕੇਹਾ ਸੁਨਹਿਰੀ ਬੇਲ ਬੂਟੇ ਦਾ ਕੰਮ ਕੀਤਾ ਹੋਇਆ ਹੈ, ਛਤ ਦੀ ਝਾਲਰ ਕੇਹੀ ਸੋਭਾ ਦੇ ਰਹੀ ਹੈ। ਅਸੀ ਤਾਂ ਇਸ ਬੇੜੀ ਨੂੰ ਛੋਟੀ ਹੀ ਸਮਝ ਦੇ ਸਾਂ, ਪਰ ਇਹ ਤਾਂ ਮਮੂਲਾ ਕਿਸ਼ਤੀਆਂ ਨਾਲੋਂ ਭੀ ਵੱਡੀ ਹੈ, ਦੂਰ ਹੋਨ ਦੇ ਕਾਰਨ ਇਹ ਛੋਟੀ ਦਿਸਦੀ ਸੀ। ਆਹਾ ! ਜ਼ਰਾ ਨਿਉਂਕੇ ਤਾਂ ਵੇਖੋ ਛਤ ਦੇ ਥਲੇ ਕਿੱਨੀਆਂਕੁ ਚਿਤਹ ਕਾਰੀਆਂ ਕੀਤੀਆਂ ਹੋਈਆਂ ਹਨ । ਕੀ ਕਾਰੀਗਰਾ ਨੇ ਸਾਰੀ ਕਰੀਗਰੀ ਇਥੇ ਹੀ ਖ਼ਤਮ ਕਰ ਛਡੀ ਹੈ । ਅਧੀ ਤੋਂ ਜ਼ਿਆਦਾ ਬੇੜੀ ਵਿਚ ਬਿਲਕੁਲ ਲਾਲ ਮਖਮਲ ਦੇ ਗਦੇਲੇ ਵਿਛੇ ਹੋਏ ਹਨ ਅਤੇ ਕਈ ਹਰੀ ਮਖਮਲ ਦੇ ਵਡੇ ਸੁਹਾਵਣੇ ਤਕੀਏ ਭੀ ਰਖੇ ਹੋਏ ਹਨ। ਫਰਸ਼ ਦੇ ਕੰਢੇ ਤੇ ਦੋ ਜੜਾਊ ਚੌਂਕੀਆਂ ਪਈਆਂ ਹੋਈਆਂ ਹਨ ਜੋ ਆਪਣੀ ਸੁੰਦਰ ਤਾਈ ਵਿਚ ਬਹੁਤ ਬੜੀਆਂ ਚੜੀਆਂ ਹਨ। ਹੁਨ ਜਰਾ ਇਨਾ ਸੁੰਦਰੀਆਂ ਵਲ ਭੀ ਧਿਆਨ ਕਰੀਏ, ਏਥੇ ਜੋ ਬੇੜੀ ਦੀ ਚਾਲ ਤੇਜ ਸੀ ਪਤਾ ਨਹੀ ਕਿਉਂ ਮਧਮ ਕਰ ਦਿਤੀ ਗਈ ਅਤੇ ਸਾਨੂੰ ਹੁਣ ਦੇਖਨ ਭਾਲਨ ਦਾ ਸੋਹਣਾ ਮੌਕਾ ਮਿਲ ਗਿਆ ਹੈ॥

ਉਹੋ ਹੋ ! ਹੁਨ ਸਾਨੂੰ ਪਤਾ ਲਗਾ ਕਿ ਚਾਰ ਇਸ-

ਤ੍ਰੀਆਂ ਜੋੜੀਆਂ ਕਿ ਇਕ ਚਰਖੀ ਜੇਹੀ ਭੁਆ ਰਹੀਆਂ ਸਨ ਉਸਦੇ ਹੀ ਨਾਲ ਬੇੜੀ ਚਲਦੀ ਸੀ। ਕਿਉਂਕਿ ਜਦੋਂ ਉਹ ਤੇਜ਼ ਆਉਂਦੀ ਸੀ ਤਾਂ ਓਹੋ ਇਸਤ੍ਰੀਆਂ ਚਰਖੀ ਨੂੰ ਬੜੀ ਜਲਦੀ ੨ ਭਭਾਉਂਦੀਆਂ ਸਨ ਪਰ ਜਦ ਤੋਂ ਉਹਨਾਂ ਉਸਨੂੰ ਹੌਲੀ ਕਰ ਦਿਤਾ ਹੈ ਬੇੜੀ ਭੀ ਬੜੀ ਹੌਲੀ ਹੋ ਗਈ ਹੈ। ਦੂਜੇ ਇਮ ਬੇੜੀ ਤੇ ਕੋਈ ਵੀ ਡੰਡੇ ਨਹੀਂ ਚਲਾਂਦਾ। ਜਿਸ ਤੋਂ ਇਹੋ ਨਿਸਚੇ ਹੁੰਦਾ ਹੈ ਕਿ ਬੇੜੀ ਏਸੇ ਚਰਖੀ ਦਵਾਰਾ ਚਲਦੀ ਹੈ ਹੁਨ ਅਮੀ ਸਮਝ ਗਏ ਏਸ ਨਾਵ ਦੇ ਥਲੇ ਗਡੀ ਵਾਂਗ ਪਹੀਏ ਲਗੇ ਹੋਏ ਹਨ ਜੋ ਅਗੋਂ ਪਾਨੀ ਨੂੰ ਹਟਾਈ ਜਾਂਦੇ ਹਨ ਤੇ ਚਲਦੇ ਹਨ ਇਸ ਬੇਤੀ ਨੂੰ ਸਾਨੂੰ ਅੰਗ੍ਰੇਜ਼ੀ ਅਗਨ ਬੋਟ ਦੇ ਵਾਂਙਣ ਜੋ ਇੰਜਨ ਦੇ ਜ਼ੋਰ ਨਾਲ ਚਲਦੇ ਹਨ ਜਾਨਨਾ ਚਾਹੀਦਾ ਹੈ। ਇਹਨਾਂ ਚਾਰ ਇਸਤ੍ਰੀਆਂ ਦੇ ਬਗੈਰ ਜੋ ਚਰਖੀ ਚਲਾ ਰਹੀਆਂ ਹਨ ਏਸ ਕਿਸ਼ਤੀ ਉਤੇ ਤਿੰਨ ਹੋਰ ਭੀ ਇਸਤ੍ਰੀਆਂ ਹਨ। ਇਹਨਾਂ ਵਿਚੋਂ ਇਕ ਜੋ ਜੜਾਊ ਚੌਂਕੀ ਉਤੇ ਬੜੇ ਠਾਠ ਬਾਠ ਨਾਲ ਬੈਠੀ ਹੋਈ ਹੈ। ਇਸਦੀ ਮੋਹਨੀ ਸੂਰਤ, ਵਡਮੁਲੀ ਪੁਸ਼ਾਕ ਤਥਾ ਹੀਰੇ, ਪੁਖਰਾਜ, ਨੀਲਮ ਆਦਿ ਅਨੇਕ ਪ੍ਰਕਾਰ ਦੇ ਵਡਮੁਲੇ ਪਥਰਾਂ ਨਾਲ ਜੜੇ ਹੋਏ ਗਹਿਣਗਾਂ ਤੋਂ ਵਿਸ਼ਵਾਸ ਹੁੰਦਾ ਹੈ ਕਿ ਇਹ ਕਿਸੇ ਬੜੇ ਧਨੀ ਰਾਜੇ ਦੇ ਘਰ ਦੀ ਲੜਕੀ ਹੈ। ਇਸਦੀ ਅਵਸਥਾ ਪੰਦਰਾਂ ਜਾਂ ਸੋਲਾਂ ਵਰਹੇ ਤੋਂ ਜਿਆਦਾ ਨਹੀਂ। ਗੋਰਾ ਰੰਗ, ਮਨ ਮੋਹਨੀ ਸੂਰਤ ਰਤ ਦੀ ਭਾਂਤ ਵਿਯੋਗੀਆਂ ਦੇ ਮਨ ਨੂੰ ਹਰਨ ਵਾਲੀ, ਇਸਦੇ ਕਟਾਸ਼ ਹਿਰਦੇ ਵਿਚ ਤੀਰ ਵਾਂਗ

ਚੁਭਦੇ ਹਨ ਭਵਾਂ ਤਲਵਾਰ ਦਾ ਕੰਮ ਦੇਂਦੀਆਂ ਹਨ ਗੋਲ ਗੋਲ ਲਾਲ ਗੱਲ੍ਹਾਂ ਉਪਰ ਕਾਲੀਆਂ ੨ ਲਟਾਂ ਸੱਪਾਂ ਵਾਂਙਨ ਲਹਿਰਾਂ ਮਾਰ ਰਹੀਆਂ ਹਨ। ਖਿਲੇ ਹੋਏ ਚਮਕਦੇ ਮਥੇ ਉਤੇ ਲਾਲ ਰੰਗ ਦੀ ਬਿੰਦੀ ਸੂਰਜ ਵਾਂਗ ਚਮਕ ਰਹੀ ਹੈ । ਤੇਜ਼ ਕਟਾਰ ਵਰਗੀ ਨੱਕ ਦੀ ਤੀਲੀ ਹੀਰੇ ਨਾਲ ਜੜੀ ਹੋਈ ਹੈ, ਤੇ ਸੂਰਜ ਦੇ ਹੁੰਦਿਆਂ ਹੀ ਤਾਰੇ ਦੀ ਤਰਾਂ ਚਮਕ ਰਹੀ ਹੈ। ਪਤਾਲਿਆਂ ੨ ਹੋਠਾਂ ਤੇ ਪਾਨ ਦੀ ਲਾਲੀ ਨੇ ਜਿਹਾ ਹੀ ਸੋਹਣਾ ਰੰਗ ਵਖਾਇਆ ਹੋਇਆ ਹੈ। ਦੋਵੇਂ ਕੰਨ ਸੁੰਦਰ ਤੇ ਚਮਕਦੇ ਹੋਏ ਵਾਲਾਂ ਵਿਚ ਛਿਪੇ ਹੋਏ ਹਨ। ਅਤੇ ਉਹਨਾਂ ਕੰਨਾਂ ਦੇ ਗਹਿਣੇ ਜੋ ਲਟਾਂ ਤੋਂ ਬਾਹਿਰ ਦਿਸ ਰਹੇ ਹਨ ਗਵਾਹੀ ਦੇਂਦੇ ਹਨ ਕਿ ਇਹਨਾਂ ਨੂੰ ਪਾਨ ਵਾਲੇ ਦੇਖਨ ਅਤੇ ਪਿਆਰ ਕਰਨ ਦੇ ਯੋਗ ਹਨ ॥

ਅਸੀਂ ਇਸ ਉਪਨਜਾਸ਼ ਨੂੰ ਉਪਮਾਂ ਨਾਲ ਭਰਕੇ ਲੰਬਾ ਨਹੀਂ ਕਰਨਾ ਚਾਹੁੰਦੇ ਕੇਵਲ ਮਤਲਬ ਦੀ ਗੱਲ ਲਿਖ ਦੇਣਾ ਉਚਿਤ ਸਮਝਦੇ ਹਾਂ, ਅਸੀਂ ਇਹ ਜਰੂਰ ਕਹਾਂਗੇ ਕਿ ਇਸ ਇਸਤ੍ਰੀ ਨੂੰ ਪ੍ਰਮਾਤਮਾ ਨੇ ਵੇਹਲੇ ਹੋਕੇ ਘੜਿਆ ਹੈ। ਸਾਰਾ ਰੰਗ ਸੁਡੌਲ ਸੱਚੇ ਵਿਚ ਢਲਿਆ ਹੋਇਆ ਹੈ ॥

ਸਾਡੇ ਖਿਆਲ ਵਿਚ ਜੇਕਰ ਐਸੀ ਇਸਤ੍ਰੀ ਨੂੰ ਸ਼ਿੰਗਾਰ ਬਗੈਰ ਕਪੜਿਆਂ ਤੋਂ ਕਰਾਯਾ ਜਾਏ ਤਾਂ ਭੀ ਇਸਦੀ ਖ਼ੂਬ ਸੂਰਤੀ ਵਿਚ ਜਰਾ ਫਰਕ ਨਾ ਪਵੇ ਫੇਰ ਇਸਨੂੰ ਵਿਅਰਥ ਗਹਿਣਿਆਂ ਨਾਲ ਲਦਨ ਦੀ ਕੋਈ ਲੋੜ ਨਹੀਂ ਸੀ।

ਇਸ ਇਸਤ੍ਰੀ ਦੇ ਦੋਹੀਂ ਪਾਸੀਂ ਜੋ ਹੋਰ ਦੋ ਇਸਤ੍ਰੀ ਆਂ ਫਰਸ਼ ਤੇ ਬੈਠੀਆਂ ਹਨ ਰੰਗ ਢੰਗ ਵਿਚ ਇਸਦੀਅ ਗੋੱਲੀਆਂ ਮਲੂਮ ਹੁੰਦੀਆਂ ਹਨ। ਇਹ ਭੀ ਸੁੰਦਰਤਾਈ ਵਿਚ ਅਗਰ ਉਸਤੋਂ ਜ਼ਿਆਦਾ ਨਹੀਂ ਤਾਂ ਕਿਸੇ ਗੱਲੇ ਘੱਟਵੀਨਹੀ ਪਰੰਤੂ ਆਪਣੀ ਸੁਆਮਨੀ ਦੀ ਬਰਾਬਰੀ ਨਹੀਂ ਕਰ ਸਕਦੀ ਆਂ, ਹਾਂ ਜੇਕਰ ਇਨਹਾਂ ਦੀ ਸੁਆਮਣੀ ਨੇ ਸੁੰਦਰਤਾਈ ਵਿਚ ਬੀ. ਏ. ਦਾ ਦਰਜਾ ਪਾਸ ਕਰ ਲਿਆ ਹੈ ਤਾਂ ਇਹ ਦੋਵੇਂ ਭੀ ਐਂਟਰੈਂਸ ਦਾ ਸਰਟੀ ਫੀਕੇਟ ਲੈ ਚੁਕੀਆਂ ਹਨ। ਏਹਨਾਂ ਦੀ ਉਮਰ ਭੀ ਲਗਪਗ ਇਨਹਾਂ ਦੀ ਸੁਆਮਨੀ ਦੇ ਹੀ ਬਰਾਬਰ ਹੋਵੇਗੀ। ਪਰ ਇਕ ਰੰਗ ਵਿਚ ਸਾਂਵਲੀ ਹੈ ਜੇਹੜੀ ਕਿ ਆਪਣੀ ਸੁਆਮਨੀ ਦੇ ਸਜੇ ਪਾਸੇ ਬੈਠੀ ਹੈ ਅਤੇ ਖਬੇ ਪਾਸੇ ਵਾਲੀ ਗੋਰੇ ਰੰਗ ਦੀ ਹੈ। ਸੁਨੋ ਹੁਣ ਇਨਹਾਂ ਵਿਚ ਗੱਲਾਂ ਭੀ ਹੋਣ ਲਗ ਪਈਆਂ ਹਨ—

ਰੂਪਵਤੀ—(ਸਵਾਮਨੀ, ਸਾਂਵਲੇ ਰੰਗ ਵਾਲੀ ਇਸਤ੍ਰੀ ਨੂੰ ਏਧਰ ਓਧਰ ਵੇਖਕੇ, "ਕਿਉਂ ਭਾਮਾ! ਤੂੰ ਤਾਂ ਕਹਿੰਦੀ ਸੀ ਕਿ ਮਹਿੰਦਰ ਕੁਮਾਰ ਥੋੜੀ ਹੀ ਦੂਰ ਅਗੇ ਮਿਲ ਪੈਨਗੇ ? ਪਰ ਉਨਹਾਂ ਦਾ ਤਾਂ ਹੁਣ ਤਕ ਪਤਾ ਹੀ ਨਾ ਲਗਾ"।

ਭਾਮਾ—"ਮਹਾਰਾਨੀ ! ਮੈਂ ਤਾਂ ਕੁਮਾਰ ਜੀ ਨੂੰ ਏਸੇ ਪਾਸੇ ਆਉਂਦਿਆਂ ਵੇਖਿਆ ਸੀ। ਓਹ ਜਰੂਰ ਏਥੇ ਹੀ ਹੋਣਗੇ' ॥

ਰਾਨੀ—(ਗੋਰੇ ਰੰਗ ਵਾਲੀ ਨੂੰ) "ਪਿਆਰੀ! ਤੂੰ ਭੀ ਤਾਂ ਭਾਮਾ ਦੇ ਨਾਲ ਗਈ ਸੀ। ਤੂੰ ਓਨਾਂ ਨੂੰ ਕਿਥੇ ਦੇਖਿਆਸੀ?"

ਪਿਆਰੀ—"ਤੁਸੀ ਘਾਬਰੋ ਨਾ ਥੋਹੜਾ ਹੋਰ ਚਲੋ (ਖਲੋਕੇ ਤੇ ਉੱਤਰ ਵਲ ਹਥ ਦਾ ਇਸ਼ਾਰਾ ਕਰਕੇ) ਵੇਖੋ ਓਹ ਸਾਹਮਣੇ ਪਹਾੜੀ ਤੇ ਕੌਣ ਹਨ। ਹੈਰਾਨੀ ਨਹੀ ਕਿ ਓਹਹੋਣ'

ਰਾਨੀ—(ਖਲੋਕੇ ਤੇ ਪਹਾੜੀ ਵਲ ਬੜੀ ਚਾਹ ਭਰੀ ਨਜ਼ਰ ਨਾਲ ਵੇਖਕੇ) "ਆਹਾ ਓਹ ਕੁਮਾਰ ਹੀ ਹਨ ਸਾਨੂੰ ਓਥੇ ਜਲਦੀ ਜਾਣਾ ਚਾਹੀਦਾ ਹੈ" (ਇਕ ਚਰਖੀ 'ਚਲਾਨ ਵਾਲੀ ਇਸਤ੍ਰੀ ਨੂੰ) 'ਰੇਵਤੀ! ਨਾਵ ਨੂੰ ਤੇਜ਼ ਕਰੋ!'।

ਭਾਮਾ—ਹਾਂ ਓਹ ਕੁਮਾਰ ਹੀ ਹਨ (ਉਂਗਲੀ ਨਾਲ) ਓਹੋ ਘੋੜਾ ਵੀ ਜਿਨਹਾਂ ਤੇ ਮੈਂ ਓਹਨਾਂ ਨੂੰ ਸਵਾਰ ਵੇਖਿਆ ਸੀ ਇਕ ਬਿਰਛ ਨਾਲ ਬਧਾ ਹੋਇਆ ਹੈ ॥

ਪਿਆਰੀ—'ਅਤੇ ਓਹ ਸੋਮਦਤ ਵੀ ਉਸੇ ਥਾਂ ਹੀ ਹੈ।

ਰਾਨੀ—ਸੋਮਦਤ ਕੋਨ ?

ਭਾਮਾ—ਕੁਮਾਰ ਦੇ ਮਿਤਰ, ਮਹਾਰਾਜਾ ਸ਼੍ਰੀਦਤ(ਕੁਮਾਰ ਦੇ ਪਿਤਾ) ਦੇ ਮੰਤਰੀ ਦੇ ਪੁਤਰ (ਹੋਲੀ ਜੇਹੀ ਹਸਕੇ) ਅਤੇ ਪਿਆਰੀ ਦੇ............(ਫੇਰ ਚੁਪ ਹੋਗਈ)

ਪਿਆਰੀ—(ਭਾਮਾ ਨੂੰ ਹੌਲੀ ਜਿਹ ਧਕਾ ਦੇਕੇ)"ਚਲ ਪਰੇ ਹਟ, ਮੇਰਾ ਕੀਹ ਹੁੰਦਾਹੈ, ਤੂੰ ਇਹੋ ਜਿਹੀਆਂ ਹੀ ਗੱਲਾਂ ਕਰਨੀਏਂ, ਕਿਸੇ ਵਡੇ ਛੋਟੇ ਦਾ ਖਿਆਲ ਨਹੀਂ ਕਰਦੀ ॥

ਰਾਨੀ—ਪਿਆਰੀ, ਕੀਹ ਇਸ ਵਿਚ ਕੋਈ ਭੇਦ ਹੈ, ਜੇਹੜਾ ਤੂੰ ਹੁਣ ਤਕ ਮੈਥੋਂ ਛਪਾਈ ਰਖਿਆ ਹੈ ॥

ਪਿਆਰੀ—(ਭਾਮਾ ਵਲ ਇਸ਼ਾਰਾ ਕਰਕੇ) ਇਹ ਤਾਂ ਮਖੌਲਨ ਹੈ, ਹਰ ਵੇਲੇ ਇਸਨੂੰ ਇਹੋ ਹੀ ਗੱਲਾਂ ਸੁਝਦੀਆਂ

ਹਨ, ਮੈਂ ਤਾਂ ਅਜ ਦੇ ਸਿਵਾ ਪਹਿਲਾਂ ਕਦੀ ਵੀ ਸੋਮਦਤ ਨੂੰ ਨਹੀ ਦੇਖਿਆ !

ਭਾਮਾ—(ਹਸਕੇ ਪਿਆਰੀ ਨੂੰ) ਅਛਾ, ਕਿਉਂ ਸਖੀ ਉਸ ਸਮੇਂ ਜਦ ਮੈਂ ਤੇ ਤੂੰ ਏਥੇ ਆਈਆਂ ਸਾਂ, ਓਸ ਵੇਲੇ ਤੁਹਾਡੀਆਂ ਸੋਮਦਤ ਨਾਲ ਕੀਹ ਕੀਹ ਗੱਲਾਂ ਹੋਈਆਂ ਸਨ।

ਪਿਆਰੀ—(ਚਿੜਕੇ ਹਸਦੀ ਹੋਈ)ਗੱਲਾਂ ਕੀ ਹੋਣੀਆਂ ਸਨ ਮੈਂ ਤਾਂ ਕੁਮਾਰ ਜੀ ਦਾ ਹਾਲ ਪੁਛਨ ਲਗੀ ਸਾਂ।

ਭਾਮਾ—ਅਤੇ ਸੋਮਦਤ ਨੇ ਤੈਥੋਂ ਕੀਹ ਪੁਛਿਆ ਸੀ ?

ਪਿਆਰੀ--ਇਹੋ ਈ, ਕਿ ਕੀਹ ਤੁਸੀ ਮਹਾਰਾਨੀ ਮਹਾਰਾਨੀ ਸਵਿਤ੍ਰੀ ਜੀਦੀ ਸਖੀ ਹੋ, ਹੋਰ ਕੀਹ ਪੁਛਦੇ !

ਭਾਮਾ ਅਗੋਂ ਕੁਝ ਬੋਲਨ ਹੀ ਲਗੀ ਸੀ ਕਿ ਰਾਨੀ ਨੇ ਕਿਹਾ--

"ਚੁਪ ਕਰੋ ! ਵੇਖੋ! ਓਹ ਸਾਡੇ ਨੇੜੇ ਆ ਗਏ ਹਨ ! ਬਹੁਤਾ ਬੁੜ ਬੁੜ ਨਾ ਕਰੋ"।

ਇਨ੍ਹਾਂ ਦੀਆਂ ਗੱਲਾਂ ਤੋਂ ਸਾਨੂੰ ਇਹ ਨਿਸਚੇ ਹੋ ਗਿਆ ਕਿ ਮਹਾਰਾਨੀ ਦਾ ਨਾਉਂ ਸਵਿਤ੍ਰੀ ਹੈ। ਜੇਹੜੀ ਕਿਸੇ ਜਗਾਹ ਦੀ ਰਾਨੀ ਹੈ । ਇਨ੍ਹਾਂ ਦੇ ਕੋਲ ਦੀਆਂ ਇਸਤ੍ਰੀਆਂ ਦੇ ਨਾਉਂ ਪਿਆਰੀ ਅਰ ਭਾਮਾ ਹਨ । ਜੇਹੜੀਆਂ ਰਾਨੀ ਸਵਿਤ੍ਰੀ ਦੀਆਂ ਗੋਲੀਆਂ ਹਨ । ਅਤੇ ਚਰਖੀ ਚਲਾਨ ਵਾਲੀਆਂ ਵਿਚੋਂ ਇਕ ਦਾ ਨਾਂ 'ਰੇਵਤੀ' ਹੈ। ਜਿਨ੍ਹਾਂ ਨੂੰ ਰਾਨੀ ਮਿਲਨ ਆਈ ਹੈ ਓਹ ਮਹਿੰਦਰ ਕੁਮਾਰ ਅਰ ਸੋਮਦਤ ਸਨ। ਮਹਿੰਦਰ ਕੁਮਾਰ ਦੇ ਪਿਤਾ ਦਾ ਨਾਂ ਸ੍ਰੀ

ਦਤ ਹੈ ਏਸ ਲਈ ਸਾਨੂੰ ਅਗੇ ਚਲਕੇ ਵੇਖਣਾ ਚਾਹੀਦਾ ਹੈ ਕਿ ਰਾਨੀ ਸਵਿਤ੍ਰੀ ਅਰ ਮਹਿੰਦਰ ਕੁਮਾਰ ਤਥਾ ਸੋਮਦਤ ਵਿਚ ਕਿਸ ਤਰਾਂ ਨਿਪਟਦੀ ਹੈ।

ਜਦੋਂ ਰਾਨੀ ਸਵਿਤ੍ਰੀ ਨੇ ਆਪਨੀ ਸਖੀਆਂ ਨੂੰ ਕਿਹਾ ਕਿ ਚੁਪ ਕਰੋ ਤਦ ਪਿਆਰੀ ਅਰ ਭਾਮਾ ਤੁਰੰਤ ਹੀ ਚੁਪ ਹੋ ਗਈਆਂ ਅਰ ਰਾਨੀ ਜੀ ਦੇ ਹੁਕਮ ਨਾਲ ਬੇੜੀ ਕਿਨਾਰੇ ਲਾਈ ਗਈ ਰਾਨੀ ਆਪਨੀ ਦੋਹਾਂ ਸਖੀਆਂ ( ਪਿਆਰੀ ਅਰ ਭਾਮਾ ) ਦੇ ਨਾਲ ਉਤਰ ਕੇ ਹੌਲੀ ੨ ਓਸ ਪਾਸੇ ਟੁਰਨ ਲਗੀ ਜਿਸ ਪਾਸੇ ਕਿ ਮਹਿੰਦਰ ਕੁਮਾਰ ਅਰ ਸੋਮਦਤ ਟਹਿਲ ਰਹੇ ਸਨ। ਅਰ ਦੋ ਹਰਿਨ ਸ਼ਿਕਾਰ ਕੀਤੇ ਹੋਏ ਸਾਮਨੇ ਪਏ ਸਨ।

ਰਾਤ ਦੀ ਹਨੇਰੀ ਨੇ ਆਪਨਾ ਪੂਰਾ ਰਾਜ ਅਜੇ ਤਕ ਨਹੀਂ ਕੀਤਾ ਸੀ ਮਹਿੰਦਰ ਕੁਮਾਰ ਅਰ ਸੋਮਦਤ ਇਸ ਜਾਗ੍ਹਾ ਤੋਂ ਜਿਸਨੂੰ ਅਸੀਂ ਘੱਟ ਸਮਝੀ ਬੈਠੇ ਹਾਂ, ਸੌ ਸਵਾ ਸੌ ਕਦਮ ਦੀ ਵਿਥ ਤੇ ਉੱਤਰ ਦੀ ਤਰਫ ਛੋਟੀ ਜੇਹੀ ਪਹਾੜੀ ਤੇ ਖੜੇ ਸਨ ਅਤੇ ਓਹਨਾਂ ਦੇ ਘੋੜੇ ਪਹਾੜੀ ਦੇ ਥਲੇ ਇਕ ਬ੍ਰਿਛ ਨਾਲ ਬਧੇ ਹੋਏ ਸਨ ਸਵਿਤ੍ਰੀ ਨੂੰ ਆਪਨੀ ਵੱਲ ਆਉਂਦਿਆਂ ਵੇਖਕੇ ਕੁਝ ਮੁਸਕਰਾਏ ਤੇ ਫੇਰ ਧੀਰੇ ੨ ਗਲਾਂ ਕਰਨ ਲੱਗ ਪਏ। ਜਦੋਂ ਤਕ ਸਵਿਤ੍ਰੀ ਏਹਨਾਂ ਦੇ ਬਿਲਕੁਲ ਨੇੜੇ ਨਾ ਆ ਗਈ ਏਹਨਾਂ ਦੋਹਾਂ ਉਸਦੇ ਵੱਲ ਨਾ ਤਕਿਆ। ਇਹਨਾਂ ਦੇ ਇਸ ਢੰਗ ਤੋਂ ਸਾਨੂੰ ਇਹ ਪਤਾ ਲਗਾ ਕਿ ਸਵਿਤ੍ਰੀ ਦੇ ਆਉਨ ਦੀ ਐਸ ਵੇਲੇ ਓਹਨਾਂ ਨੂੰ ਕੋਈ ਖੁਸ਼ੀ ਨਹੀਂ ਹੋਈ

ਰਾਨੀ ਸਵਿਤ੍ਰੀ ਅਗੇ ਵਧੀ ਅਰ ਕੁਮਾਰ ਦੇ ਕੋਲ ਜਾਕੇ ਉਹਨਾਂ ਨੂੰ ਪ੍ਰਨਾਮ ਕਰਕੇ ਸਾਮਣੇ ਖਲੋ ਗਈ ਅਰ ਆਪਨੀ ਟਿਕਟਿਕੀ ਨਜ਼ਰ ਨਾਲ ਕੁਮਾਰ ਦੀ ਮੋਹਨੀ ਸ਼ਕਲ ਨੂੰ ਵੇਖਨ ਲੱਗ ਪਈ।

ਇਸ ਵੇਲੇ ਅੰਨ੍ਹੇਰਾ ਹੋ ਗਿਆ ਸ਼ੀ ਪ੍ਰੰਤੂ ਇਤਨਾ ਨਹੀਂ ਹੋਇਆ ਸੀ ਕਿ ਨਾਲ ਦੇ ਆਦਮੀ ਦੀ ਸੂਰਤ ਜਾਂ ਉਸਦੇ ਕੁਝ ਗੁਣ ਅਵਗੁਣ ਪਤਾ ਨਾ ਲੱਗਨ । ਇਸ ਵਿਚ ਕੋਈ ਸੰਦੇਹ ਨਹੀਂ ਕਿ ਕੁਮਾਰ ਇਸ ਯੋਗ ਸਨ ਕਿ ਜੇਹੜਾ ਉਹਨਾਂ ਨੂੰ ਇਕ ਵਾਰ ਦੇਖ ਲਵੇ ਫੇਰ ਉਸਦਾ ਮਨ ਮੁਸ਼-ਕਿਲ ਹੀ ਪਰਚਦਾ ਸੀ। ਏਹਨਾਂ ਦੀ ਉਮਰ ੧੮ ਜਾਂ ੧੯ ਵਰਹੇ ਦੀ ਹੋਵੇ ਗੀ। ਸਰੀਰ ਗੋਰਾ ਚੇਹਰਾ ਗੋਲ ਸੀ। ਐਨਾ ਵੀ ਗੋਲ ਨਹੀਂ ਕਿ ਕੁਡੌਲ ਕਿਹਾ ਜਾਏ ਮਥਾ ਚੌੜਾ ਸ਼ੀਸ਼ੇ ਵਾਂਗ ਝਲਕਦਾ ਹੋਇਆ, ਭਵਾਂ ਕਾਲੀਆਂ ਕਮਾਨ ਦੀ ਗੋਲਾਈ ਨੂੰ ਲਜਾਨ ਵਾਲੀਆਂ, ਵਡੀਆਂ ਹਸੀਲੀਆਂ ਅਖਾਂ ਚਮਕਦੀਆਂ, ਸਰੀਰ ਠਾਠਾਂ ਪਰ ਦਿਸਨ ਵਿਚ ਮਜਬੂਤ, ਪੁਸ਼ਾਕ ਰਾਜ ਕੁਮਾਰਾਂ ਵਾਲੀ ਬੜੀ ਵਧੀਆ ਸੀ । ਸੋਮਦਤ ਦੀ ਪੁਸ਼ਾਕ ਵੀ ਕੁਮਾਰ ਦੇ ਹੀ ਵਰਗੀ ਸੀ, ਪਰ ਏਹ ਇਸ ਯੋਗ ਨਹੀ ਸਨ ਕਿ ਇਹਨਾਂ ਨੂੰ ਖੂਬਸੂਰਤ ਕਿਹਾ ਜਾਏ। ਨਾਲ ਹੀ ਏਹ ਬਦਸੂਰਤ ਵੀ ਨਹੀਂ ਸਨ ਇਹਨਾਂ ਦਾ ਰੰਗ ਕੁਝ ਸਾਂਵਲਾ ਅਰ ਸਰੀਰ ਕੁਮਾਰ ਨਾਲੋਂ ਮੋਟਾ ਸੀ ਉਮਰ ਵਿਚ ਕੁਮਾਰ ਨਾਲੋਂ ਕੁਝ ਵਡੇ ਕਿਉਂਕਿ ਵੇਖਨ ਵਿਚ ਵੀ ਸੋਮਦਤ ਉਹਨਾਂ ਨਾਲੋਂ ਉਚੇ ਸਨ ॥

ਮਹਿੰਦਰ ਕੁਮਾਰ ਨੇ ਪਹਿਲਾਂ ਤਾਂ ਰਾਨੀ ਸਵਿਤ੍ਰੀ
ਨੂੰ ਪ੍ਰਨਾਮ ਦਾ ਸਵਾਲ ਦਿਤਾ ਫੇਰ ਦੋ ਕਦਮ ਅਗ੍ਹਾਂ ਹੋ
ਪ੍ਰਸ਼ਨ ਕੀਤਾ। ਇਸ ਵੇਲੇ ਸੋਮਦਤ ਪਰੇ ਹੋ ਗਏ ਅ
'ਪਿਆਰੀ' ਨਾਲ ਗਲਾਂ ਕਰਨ ਲੱਗ ਪਏ।

ਮਹਿੰਦਰ ਕੁਮਾਰ—( ਸਵਿਤ੍ਰੀ ਨੂੰ ) "ਐਸ ਸਮੇ ਅ
ਨੂੰ ਇਹ ਤਕਲੀਫ ਕਰਨ ਦੀ ਕੀ ਲੋੜ ਸੀ।"

ਸਵਿਤੀ—( ਹਸਕੇ ) "ਇਹੋ ਹੀ ਕਿ ਆਪਦੇ ਦਰਸ਼
ਹੋ ਜਾਣ। ਪ੍ਰੰਤੂ ਆਪ ਨੇ ਜੋ ਅਪਨੇ ਕੋਮਲ ਚਰਨਾਂ ਨਾ
ਏਸ ਜੰਗਲ ਨੂੰ ਹੁਨ ਤਕ ਪਵਿਤ੍ਰ ਰਖਿਆ ਹੈ ਇਸਦਾ
ਕੋਈ ਕਾਰਨ ਜਰੂਰ ਹੋਵੇਗਾ"

ਕੁਮਾਰ—"ਹਾਂ ਸ਼ਿਕਾਰ ਹੀ ਕਾਰਨ ਹੋ ਸਕਦਾ
ਕਿਉਂਕਿ ਅਜ ਸਾਰਾ ਦਿਨ ਸਾਡਾ ਏਸੇ ਵਿਚ ਬਤੀਤ
ਗਿਆ ਤੇ ਕੁਝ ਵੀ ਹਥ ਨਾ ਲਗਾ, ਦੌੜਦੇ ਭਜਦੇ ਏਥੋਂ ਤ
ਆ ਪਹੁੰਚੇ ਤੇ ਹੁਨੇ ਏਹ ਦੋ ਹਿਰਨ ਸਾਮਨੇ ਆ ਗਏ, ਅ
ਵਾਪਸ ਖਾਲੀ ਹਥ ਜਾਨਾ ਪਸੰਦ ਨ ਕੀਤਾ ਇਸ ਕਰ
ਫਿਰਦਿਆਂ ੨ ਨੂੰ ਹੁਨ ਇਹ ਸ਼ਿਕਾਰ ਲਭ ਪਿਆ ਹੈ, ਹੁ
ਬਸ ਜਾਨ ਦਾ ਇਰਾਦਾ ਪਏ ਕਰਦੇ ਹੀ ਸੀ ਕਿ ਆਪ
ਵੇਖਕੇ ਰੁਕ ਗਏ ਹਾਂ।"

ਸਵਿਤ੍ਰੀ—"ਆਪ ਨੇ ਬੜੀ ਕ੍ਰਿਪਾ ਕੀਤੀ ਹੈ, ਇ
ਸਮੇ ਆਪ ਦੇ ਦਰਸ਼ਨ ਵਾਹਿਗੁਰੂ ਦੀ ਕ੍ਰਿਪਾ ਨਾਲ ਹੋ ਗ
ਹਨ ਜਿਨਾਂ ਦੀ ਕੋਈ ਆਸ਼ਾ ਨਹੀਂ ਸੀ, ਹੁਨ ਤੁਸੀ ਆਗਿਆ
ਦਿਓ ਜੋ ਮੈਂ ਕੁਝ ਕਹਾਂ ?"

ਕੁਮਾਰ—"ਕਹੋ ਕਿ ਇਸ ਵਿਚ ਆਗਿਆ ਦੀ ਕੀ ਲੋੜ ਹੈ।"

ਸਾਵਿਤ੍ਰੀ—"ਜੇ ਕੁਝ ਹਰਜ ਨ ਹੋਵੇ ਤਾਂ ਅਜ ਰਾਮ ਨਗਰ ( ਰਾਣੀ ਸਾਵਿਤ੍ਰੀ ਦੀ ਰਾਜ ਧਾਨੀ ) ਨੂੰ ਹੀ ਸੋਭਾ ਦੇਵੀਏ"।

ਕੁਮਾਰ—"ਕੋਈ ਚਿੰਤਾ ਨਹੀਂ, ਪਰ ਅਜ ਸਾਨੂੰ ਏਥੇ ਬੜੀ ਦੇਰ ਹੋ ਗਈ ਹੈ, ਤੇ ਪਿਤਾ ਜੀ ਦੀ ਆਗਿਆ ਸੀ ਕਿ ਸੰਧਜਾ ਤੋਂ ਪਹਿਲਾਂ ਹੀ ਵਾਪਸ ਆ ਜਾਣਾਂ, ਸੋ ਹੁਨ ਰਾਤ ਏਥੇ ਹੀ ਹੋ ਗਈ ਹੈ, ਕਿਸ਼ਨਪੁਰ ( ਕੁਮਾਰ ਦੇ ਪਿਤਾ ਦੀ ਰਾਜ ਧਾਨੀ ) ਪਹੁੰਚਦੇ ਕਿ ਇਕ ਪਹਿਰ ਹੋਰ ਲਗ ਜਾਏਗਾ, ਤੁਸੀ ਚਿੰਤਾ ਨ ਕਰੋ ਮੈਂ ਆਪ ਹੀ ਰਾਮ ਨਗਰ ਆ ਜਾਵਾਂਗਾ, ( ਤ੍ਰੱਬਕ ਕੇ ਤੇ ਪਛਮ ਵਲ ਵਧਕੇ ) ਹੈਂ। ਸ਼ਾਇਦ ਸਾਨੂੰ ਸਵਾਰ ਢੂੰਡਦੇ ਹੋਏ ਏਥੇ ਆ ਪਹੁੰਚੇ ਹਨ।"

ਸੋਮਦਤ—( ਕੁਮਾਰ ਦੇ ਕੋਲ ਆਕੇ ਤੇ ਪਛਮ ਵੱਲ ਵੇਖਕੇ ) "ਦੋ ਸਵਾਰ ਮਲੂਮ ਹੁੰਦੇ ਹਨ, ਅਗੇ ਕਿ ਜੀਵਨ ਸਿੰਘ ਹੈ ( ਰੁਕਕੇ ) ਲੌ ਹੁਨ ਤਾਂ ਤਿੰਨ ਚਾਰ ਹੋ ਗਏ ਹਨ—ਨਹੀਂ ਹੋਰ ਵੀ ਕਿਨੇ ਸਵਾਰ ਪਿਛੇ ਆ ਰਹੇ ਹਨ, ਹੁਨ ਅਠ ਦਸ ਵਿਖਾਈ ਦੇਂਦੇ ਹਨ।"

ਸਾਵਿਤ੍ਰੀ—( ਉਦਾਸ ਹੋਕੇ ਭਾਮਾ ਨੂੰ ) "ਹੁਨ ਏਥੇ ਠਹਿਰਨਾ ਠੀਕ ਨਹੀਂ, ਚਲੋ ਭਾਮਾ ਚਲੀਏ। ( ਕੁਮਾਰ ਨੂੰ ਅਖਾਂ ਵਿਚ ਨੀਰ ਭਰਕੇ ) ਹੁਨ ਇਹ ਦਸ ਦਿਓ ਕਿ ਮੈਂ ਕਿਸ ਦਿਨ ਤਕ ਆਪਦੇ ਦਰਸ਼ਨਾਂ ਦੀ ਆਸ਼ਾ ਰਖਾਂ।"

ਕੁਮਾਰ–"ਵੇਖੋ, ਮੈਂ ਠੀਕ ਨਹੀਂ ਕਹਿ ਸਕਦਾ, ਜਦੋਂ ਈਸ਼ਵਰ ਕ੍ਰਿਪਾ ਕਰੇ।

ਕੁਮਾਰ ਤੋਂ ਵਿਦਾ ਹੋਂਦੇ ਵਕਤ ਰਾਨੀ ਸਵਿਤ੍ਰੀ ਪ੍ਰੇਮ ਵਿਵਸ਼ ਆਪਨਾਂ ਦਿਲ ਨ ਸੰਭਾਲ ਸਕੀ ਅਰ ਓਹਨਾਂ ਦੀ ਪਿਛਲੀ ਰੁਖੀ ਗਲ ਸੁਨਕੇ ਆਂਸੂ ਵਹਾਉਨ ਲਗ ਪਈ। ਓਹ ਚਾਹੁੰਦੀ ਸੀ ਕਿ ਕੁਮਾਰ ਦੇ ਚਰਨਾਂ ਵਿਚ ਲਿਪਟ ਜਾਵਾਂ ਪਰ ਸੋਮਦਤ ਦੀ ਸ਼ਰਮ ਤੇ ਜੋ ਪਾਸ ਹੀ ਆਨ ਖਲੋਤਾ ਸੀ ਉਹ ਇਹ ਨਾ ਕਰ ਸਕੀ, ਅਰ ਨਾਂ ਹੀ ਕੁਮਾਰ ਨੇ ਸੋਮਦਤ ਦੀ ਲੱਜਾ ਕਰਕੇ ਤਸੱਲੀ ਦੇਣੀ ਜਾਂ ਗਲਬਾਤ ਕਰਨੀ ਉਚਿਤ ਸਮਝੀ। ਇਸੇ ਦਸ਼ਾ ਵਿਚ ਸਵਿਤ੍ਰੀ ਓਥੋਂ ਤੁਰ ਪਈ॥

ਕੁਮਾਰ ਦੀ ਨਿਠੁਰਤਾ ਤੇ ਰਾਨੀ ਸਵਿਤ੍ਰੀ ਦਾ ਪਰੇਮ ਤਾਂ ਮਲੂਮ ਹੋਗਿਆ ਹੈ ਅਰ ਇਹ ਭੀ ਪਤਾ ਲਗ ਗਿਆ ਕਿ ਸਵਿਤ੍ਰੀ ਰਾਮ ਨਗਰ ਦੀ ਰਾਨੀ ਹੈ ਅਰ ਕੁਮਾਰ ਦੇ ਪਿਤਾ ਸ੍ਰੀ ਦਤ ਕਿਸ਼ਨਪੁਰ ਦੇ ਰਾਜੇ ਹਨ। ਏਸ ਵਾਸਤੇ ਅਸੀ ਇਥੇ ਇਹ ਲਿਖਨਾ ਉਚਿਤ ਸਮਝਦੇ ਹਾਂ ਕਿ ਜਦ ਕੁਮਾਰ ਅਰ ਰਾਣੀ ਸਵਿਤਰੀ ਵਿਚ ਗੱਲਾਂ ਬਾਤਾਂ ਹੋ ਰਹੀਆਂ ਸਨ ਉਸ ਸਮੇਂ ਪਿਆਰੀ ਤੇ ਸੋਮਦਤ ਵਿਚ ਧੀਰੇ ਧੀਰੇ ਗਲਾਂ ਹੋਣ ਲਗੀਆਂ–

ਸੋਮਦਤ–(ਮੁਸਕਰਾਕੇ ਪਿਆਰੀ ਨੂੰ) ਤੁਹਾਡੀ ਰਾਨੀ ਜੀ ਬੜੇ ਹੀ ਚੰਚਲ ਹਨ। ਦੇਖੋ! ਸਾਡੇ ਕੁਮਾਰ ਜੀਦੇ ਪਾਸ ਕਿਸਤਰਾਂ ਬੇਧੜਕ ਗਏ ਹਨ॥

ਪਿਆਰੀ–'ਵਾਹ ਸਾਹਿਬ! ਆਪ ਕੀ ਸਾਡੀ ਰਾਨੀ

ਨਾਲੋਂ ਘਟ ਚੰਚਲ ਹੋ ਜੋ ਆਪਨੇ ਸੁਆਮੀ ਦੇ ਸਾਹਮਣੇ ਬੇਧੜਕ ਮੇਰੇ ਨਾਲ ਗੱਲਾਂ ਕਰਨ ਲਗੇ ਹੋ । ਉਨ੍ਹਾਂ ਦਾ ਕੀ ! ਓਹ ਤਾਂ ਰਾਣੀ ਹੈ ਅਰ ਕੁਮਾਰ ਰਾਜੇ ਪੁਤਰ, ਉਨਹਾਂ ਦਾ ਦਰਜਾ ਤਾਂ ਇਕੋ ਹੀ ਹੋਇਆ, ਚੰਚਲਤਾਈ ਤਾਂ ਆਪ ਵਿਚ ਹੀ ਹੈ॥

ਸੋਮਦਤ--ਤਾਂ ਕੀ ਤੁਸੀ ਮੈਨੂੰ ਕੁਮਾਰ ਜਾਂ ਰਾਨੀਨਾਲੋਂ ਘਟ ਸਮਝਦੀ ਹੋ?

ਪਿਆਰੀ--ਨਹੀ ਜੀ ਕਦੀ ਵੀ ਨਹੀਂ ! ਆਪ ਰਾਨੀ ਨਾਲੋਂ ਘਟ ਨਹੀ ਸਗੋਂ ਜ਼ਿਆਦਾ ਹੀ ਹੋ ਅਰਥਾਤ

ਸੋਮਦਤ—( ਸ਼ਰਮ ਕੇ ) "ਖੈਰ ਤੁਸੀ ਮੈਨੂੰ ਇਸਤ੍ਰੀ ਹੀ ਸਮਝੋ, ਪਰ ਫੇਰ ਮੈਨੂੰ ਮਿਲਨ ਵਿਚ ਸ਼ਰਮ ਨ ਕਰਨੀ ਕਿਉਂਕਿ ਅਸੀ ਤੁਸੀ ਦੋਵੇਂ ਇਸਤ੍ਰੀ ਹੋਏ ।"

ਪਿਆਰੀ—"ਤੁਸੀ ਤੇ ਆਪ ਹੀ ਆਪਨੇ ਮੂੰਹੋਂ ਇਸਤ੍ਰੀ ਬਨਦੇ ਹੋ।"

ਸੋਮਦਤ—"ਇਸੇ ਲਈ, ਕਿ ਜਿਸ ਕਰਕੇ ਤੁਸੀਂ ਮੈਨੂੰ ਦਿਲ ਖੋਲ੍ਹਕੇ ਮਿਲਿਆ ਕਰੋ ।"

ਪਿਆਰੀ—"ਅਰ ਤੁਸੀ ਆਪ ?"

ਸੋਮਦਤ—"ਮੇਰਾ ਕੀ ਹੈ, ਮੈਂ ਇਸਤ੍ਰੀ ਥੋੜ੍ਹਾ ਹੀ ਹਾਂ ਜੋ ਤੁਹਾਡੇ ਵਾਂਙਨ ਸ਼ਰਮ ਖਾਂ।"

ਪਿਆਰੀ—"ਤਾਂ ਤੁਹਾਨੂੰ ਕੁਝ ਸ਼ਰਮ ਨਹੀਂ ?"

ਸੋਮ:—"ਜਰਾ ਵੀ ਨਹੀਂ ।"

ਪਿਆਰੀ—"ਤਾਂ ਤੁਸੀ ਬੇਸ਼ਰਮ ਹੋਏ। ਇਹ ਨਹੀਂ

ਹੋਣਾ ਚਾਹੀਦਾ।"

ਸੋਮ:—"ਤੁਸੀ ਜੋ ਚਾਹੋ ਕਹਿ ਲੋ ਆਖਰ ਰਾਣੀ ਦੀ......"

ਪਿਆਰੀ—( ਗਲ ਟੁਕਕੇ ) "ਜੀ, ਹੁਨ ਏਹਨਾਂ ਗਲਾਂ ਨੂੰ ਛਡੋ ਤੇ ਇਹ ਦਸੋ ਕਿ ਐਸ ਸਮੇਂ ਤੁਸੀ ਏਥੇ ਕਿਸਤਰਾਂ ਅਟਕੇ ਰਹੇ, ਮੈਨੂੰ ਤਾਂ ਇਸ ਵਿਚ ਕੋਈ ਭੇਦ ਮਲੂਮ ਹੁੰਦਾ ਹੈ।"

ਸੋਮਦਤ—( ਪਿਆਰੀ ਦੇ ਕੰਨ ਵਿਚ ਹੌਲੀ ਜਿਹਾ ) "ਮੈਨੂੰ ਤਾਂ ਕੇਵਲ ਆਪਦੇ ਹੀ ਦਰਸ਼ਨ ਦੀ ਹੀ ਤਾਂਘ ਸੀ, ਇਸੇ ਲਈ ਕੁਮਾਰ ਜੀ ਨੂੰ ਇਸ ਸਮੇ ਸ਼ਿਕਾਰ ਦੇ ਬਹਾਨੇ ਐਨਾਂ ਰੋਕਿਆ। ਨਹੀਂ ਤਾਂ ਹੁਨ ਤਕ ਉਹ ਸ਼ਿਵ ਪੁਰੀ ( ਰਾਜਾ ਗਿਰਵਰ ਸਿੰਘ ਦੀ ਰਾਜਧਾਨੀ ) ਪਹੁੰਚੇ ਹੁੰਦੇ।"

ਪਿਆਰੀ—( ਚੌਂਕ ਕੇ ) ਸ਼ਿਵ ਪੁਰੀ ਤਾਂ ਰਾਜਾ ਗਿਰਵਰ ਸਿੰਘ ਦੀ ਰਾਜਧਾਨੀ ਹੈ ਉਥੇ ਕੁਮਾਰ ਜੀ ਦੇ ਜਾਨ ਦਾ ਕੀ ਪ੍ਰਯੋਜਨ ?"

ਸੋਮ:—ਕੁਝ ਨਹੀਂ ! ਐਂਵੇ ਕਦੀ੨ ਸੈਰ ਨੂੰ ਜਾਯਾ ਕਰਦੇ ਹਨ ਉਥੇ ਇਕ......( ਰੁਕ ਗਏ )

ਪਿਆਰੀ—ਉਥੇ ਇਕ ਇਸ ਨਾਲ ਕੀ ਮਤਲਬ ? ਕਿਧਰੇ ਕੁਮਾਰ ਜੀ ਮਦਨਿਰੰਜਨੀ ਨੂੰ ਤਾਂ ਨਹੀਂ ਚਾਹਨ ਲਗੇ ! ( ਰਾਜਾ ਗਿਰਵਰ ਸਿੰਘ ਦੀ ਧੀ )

ਸੋਮਦਤ—ਨਹੀਂ ਚਾਹੁਨ ਤਾਂ ਨਹੀਂ ਲਗੇ ਪਰ......।

ਪਿਆਰੀ—ਨਹੀਂ ਨਹੀਂ, ਅਰ ਭਾਂਵੇ ਹਜਾਰ ਛਪਾਓ,

ਗਲਾਂ ਪਏ ਬਨਾਓ ਮੈਂ ਤਾੜ ਗਈ ਹਾਂ ਕਿ ਦਾਲ ਵਿਚ ਕਾਲਾ ਜਰੂਰ ਹੈ, ਕਿਉਂ ਨਾ ਹੋਵੇ ਮਦਨਿਰੰਜਨੀ ਇਹੋ ਜਿਹੀ ਹੀ ਖ਼ੂਬਸੂਰ ਹੈ।

ਸੋਮਦਤ—( ਹਸਕੇ ) ਮੈਂ ਤਾਂ ਤੁਹਾਨੂੰ ਵੀ ਮਦਨਿਰੰ-ਜਨੀ ਨਾਲੋਂ ਘਟ ਨਹੀਂ ਸਮਝਦਾ।

ਪਿਆਰੀ—ਕੀ ਕਹਿਣਾ ਹੈ ( ਦੂਕਕੇ ) ਵੇਖੋ ਰਾਨੀ ਜੀ ਟੁਰ ਪਈ ਮੈਂ ਭੀ ਜਾਨੀ ਹਾਂ।

ਇਹ ਕਹਿਕੇ ਪਿਆਰੀ ਟੁਰ ਪਈ ਅਰ ਰਾਨੀ ਤਥਾ ਭ੍ਰਾਮਾ ਨੂੰ ਜਾ ਮਿਲੀ, ਤਿੰਨੇ ਨਦੀ ਦੇ ਕਿਨਾਰੇ ਪੌਹੁਚੀਆਂ, ਅਰ ਕਿਸ਼ਤੀ ਤੇ ਸਵਾਰ ਹੋਕੇ ਜਿਧਰੋਂ ਆਈਆਂ ਸਨ ਉਧਰ ਹੀ ਵਾਪਸ ਹੋ ਗਈਆਂ। ਜਿਥੋਂ ਤਕ ਕੁਮਾਰ ਸਾਮਨੇ ਰਹੇ ਰਾਨੀ ਪਿਛਾਂ ਵੱਲ ਦੇਖਦੀ ਰਹੀ। ਜਦ ਓਹ ਨਜਰੋਂ ਓਹਲੇ ਹੋ ਗਏ ਤਾਂ ਉਦਾਸ ਹੋ ਬੈਠ ਗਈ। ਭ੍ਰਾਮਾ ਏਹ ਦਸ਼ਾ ਵੇਖਕੇ ਮਨ ਖੁਸ਼ ਕਰਨ ਵਾਸਤੇ ਬੋਲੀ,......

ਭ੍ਰਾਮਾ,—( ਸਵਿਤ੍ਰੀ ਨੂੰ ) ਤੁਸਾਂ ਕੁਝ ਵੇਖਿਆ, ਅਜ ਸਾਡੀ ਪਿਆਰੀ ਨੇ ਸੋਮਦਤ ਨਾਲ ਕਿਨੀਆਂ ਗਲਾਂ ਕੀਤੀਆਂ ਹਨ ਅਰ ਉਸਨੂੰ ਕੈਸਾ ਨਰਮ ਉਤਾਰ ਲਿਆ। ਏਹ ਤਾਂ ਅਜ ਮੈਨੂੰ ਨਿਸਚੇ ਹੋ ਗਿਆ ਹੈ, ਕਿ ਸੋਮਦਤ ਨੂੰ ਪਿਆਰੀ ਨਾਲ, ਅਰ ਪਿਆਰੀ ਨੂੰ ਸੋਮਦਤ ਨਾਲ ਬੜਾ ਪ੍ਰੇਮ ਹੈ। ਜਿਸਦਾ ਫਲ ਪ੍ਰਮੇਸ਼ਵਰ ਅਛਾ ਕਰੇ ਅਰ ਚਲਦੀ,......

ਪਿਆਰੀ—( ਗਲ ਟੁਕਕੇ ਅਰ ਭ੍ਰਾਮਾ ਦੇ ਪੈਰ ਨੂੰ (ਚੂੰਡੀ ਵਢਕੇ ) ਤੈਨੂੰ ਹਰ ਵੇਲੇ ਇਹੋ ਹੀ ਗਲਾਂ ਸੁਝਦੀਆਂ

ਹਨ। ਸਾਵਣ ਦੇ ਅੱਨ੍ਹੇ ਨੂੰ ਹਰਾ ਹੀ ਹਰਾ ਨਜ਼ਰ ਆਉਂਦਾ ਵੇਖੋ ਅਜ ਮੈਂ ਆਪਨੀ ਚਲਾਕੀ ਨਾਲ ਕਿਨੇ ਵਡੇ ਭੇਦ ਦਾ ਪਤਾ ਕਢ ਲਿਆ।

ਸਵਿਤ੍ਰੀ—( ਪਿਆਰੀ, ਮੇਰੇ ਖਿਆਲ ਤਾਂ ਭਾਮਾਂ ਦੀ ਗਲ ਠੀਕ ਹੈ ਕਿਉਂਕਿ ਤੈਨੂੰ ਸੋਮਦਤ ਨਾਲ ਗਲਾਂ ਕਰਦੇ ਮੈਂ ਭੀ ਵੇਖਿਆ ਏ।

ਪਿਆਰੀ—ਤੁਸਾਂ ਵੀ ਭਾਮਾ ਦੀ ਗਲ ਤੇ ਇਤਬਾਰ ਕਰ ਲਿਆ, ਓਹ ਤਾਂ ਘਾਹ ਪਾ ਗਈ ਏ।

ਸਵਿਤ੍ਰੀ—ਅਛਾ ਏਹ ਦੱਸ ਕਿ ਕੇਹੜਾ ਭੇਦ ਤੈਨੂੰ ਪਤਾ ਲਗਾ ਏ।

ਪਿਆਰੀ—ਸੁਨੋ, ਮਹਿੰਦ੍ਰ ਕੁਮਾਰ ਜੀ ਕੁਝ ਹੋਰ ਹੀ ਅਜੋਗ ਕਰ ਰਹੇ ਨੇ।

ਸਵਿਤ੍ਰੀ—( ਚੌਂਕ ਕੇ, ਅਯੋਗ ਕੀ ਅਰ ਕੇਹੜਾ )। ਜਲਦੀ ਦੱਸ।

ਪਿਆਰੀ—ਓਹ ਤਾਂ ਮਦਨਿਰੰਜਨੀ ਨੂੰ ਚਾਹੁਨ ਲਗ ਪਏ, ਅਤੇ ਅਕਸਰ ਸ਼ਿਵ ਪੁਰੀ ਜਾਂਦੇ ਹਨ।

ਸਵਿਤ੍ਰੀ—( ਭੌਂ ਚੜ੍ਹਾ ਕੇ ) ਕੀ ਓਹ ਮਦਨਿਰੰਜਨੀ ਰਾਜਾ ਗਿਰਵਰ ਸਿੰਘ ਦੀ ਧੀ। ਜਿਸਦੀ ਅਜ ਕਲ ਹਰ ਥਾਂ ਚਰਚਾ ਹੋਂਦੀ ਪਈ ਹੈ।

ਭਾਮਾ—ਜੀ ਹਾਂ ਓਹੋ ਹੀ, ਉਸਦੀ ਸੁੰਦਰਤਾਈ ਦੀ ਬਹੁਤ ਵਡਾਈ ਸੁਨੀ ਜਾਂਦੀ ਏ ਜੇ ਪਿਆਰੀ ਦੀ ਗਲ ਸਚ ਨਿਕਲੀ ਤਾਂ ਬਹੁਤ ਬੁਰਾ ਹੋਇਆ।

ਇਹ ਸੁਨਕੇ ਰਾਨੀ ਸਵਿਤ੍ਰੀ ਦਾ ਚੇਹਰਾ ਮਲੀਨ ਹੋ ਗਿਆ, ਅਖਾਂ ਵਿਚ ਅੰਨ੍ਹੇਰਾ ਹੋ ਗਿਆ, ਏਸ ਸੋਚ ਵਿਚ ਅਜੇਹੀ ਡੁਬੀ ਕਿ ਗਲ ਬਾਤ ਕਰਨੀ ਭੁਲ ਗਈ । ਬਹੁਤ ਕਿਸਮਾਂ ਦੇ ਵਿਚਾਰਾਂ ਨੇ ਉਸਨੂੰ ਆ ਘੇਰਿਆ । ਏਹ ਦਸ਼ਾ ਵੇਖਕੇ ਪਿਆਰੀ ਅਰ ਭਾਮਾ ਕੁਝ ਚਿਰ ਚੁਪ ਰਹੀਆਂ ਫੇਰ ਓਹਨਾਂ ਨੂੰ ਸਮਝੌਨ ਲਗੀਆਂ। ਤਿੰਨਾਂ ਘੜੀਆਂ ਵਿਚ ਨਾਵ ਰਾਮਨਗਰ ਦੇ ਘਾਟ ਤੇ ਜਾ ਪਹੁੰਚੀ। ਸਵਿਤ੍ਰੀ ਅਰ ਪਿਆਰੀ ਦੀ ਪਿਛਲੀ ਗਲ ਤੋਂ ਇਹ ਭੀ ਮਲੂਮ ਹੋ ਗਿਆ ਕਿ ਕੋਈ ਰਾਜਧਾਨੀ ਸ਼ਿਵਪੁਰੀ ਭੀ ਹੈ, ਜਿਥੋਂ ਰਾਜਾ ਗਿਰਵਰ ਸਿੰਘ ਰਾਜ ਕਰਦੇ ਹਨ, ਅਤੇ ਉਹਨਾਂ ਦੀ ਕੁਮਾਰੀ ਮਦਨਿਰੰਜਨੀ ਉਤੇ ਮਹਿੰਦ੍ਰ ਕੁਮਾਰ ਮੋਹਿਤ ਹਨ ॥

## ਕਾਂਡ ਦੂਜਾ

ਰਾਤ ਪਹਿਰ ਭਰ ਨਾਲੋਂ ਜ਼ਿਆਦਾ ਬੀਤ ਚੁਕੀ ਹੈ, ਸ਼ਿਵਪੁਰੀ ਦੇ ਕਿਲੇ ਦੇ ਅੰਦਰ ਰਾਜਾ ਗਿਰਵਰ ਸਿੰਘ ਅਪਨੇ ਕਈ ਮੁਸਾਹਿਬਾਂ ਨਾਲ ਦੀਵਾਨਖਾਨੇ ਵਿਚ ਬੈਠੇ ਸਿਰ ਝੁਕਾਈ ਕੁਝ ਸੋਚ ਰਹੇ ਹਨ, ਅਰ ਸਾਰੇ ਮੁਸਾਹਿਬ ਵੀ ਓਨਾਂ ਦਾ ਹੀ ਸਾਥ ਕਰ ਰਹੇ ਹਨ, ਸ਼ਾਇਦ ਓਹ ਕਿਸੇ ਵਡੇ ਮਾਮਲੇ ਤੇ ਧਿਆਨ ਨਾਲ ਸੋਚ ਰਹੇ ਹਨ ਏਥੇ ਬਹੁਤੇ ਥਾਂਈਂ ਸ਼ੀਸ਼ੇ ਦੇ ਬੜੇ ਸੋਹਣੇ ਸ਼ਮਾਦਾਨ ਜਗ ਰਹੇ ਹਨ, ਜਿਨਾਂ ਨਾਲ ਸਾਰੇ

ਦੀਵਾਨ ਵਿਚ ਰੌਸ਼ਨੀ ਹੋ ਰਹੀ ਹੈ। ਪ੍ਰਮਾਤਮਾ ਜਾਣੇ ਏਨਾਂ ਨੂੰ ਕੀ ਐਡਾ ਪੇਚਦਾਰ ਮਾਮਲਾ ਆ ਪਿਆ ਕਿ ਜਿਸਦੀ ਸੋਚ ਵਿਚਾਰ ਵਿਚ ਡੁਬਣ ਕਰਕੇ ਇਹ ਸਾਰੇ ਗੱਲਾਂ ਕਰਨੀਆਂ ਭੀ ਭੁਲ ਗਏ ਹਨ। ਹਰ ਇਕ ਦੇ ਚੇਹਰੇ ਤੋਂ ਉਦਾਸੀ ਪਰਗਟ ਹੋ ਰਹੀ ਹੈ। ਥੋੜੀ ਦੇਰ ਹੋਰ ਇਹੋ ਦਸ਼ਾ ਰਹੀ ਫੇਰ ਰਾਜਾ ਗਿਰਵਰ ਸਿੰਘ ਨੇ ਸਿਰ ਚੁਕਿਆ ਤੇ ਨਾਲ ਦੇ ਇਕ ਮੁਸਾਹਿਬ ਨੂੰ ਇਉਂ ਕਿਹਾ—

ਗਿਰਵਰ ਸਿੰਘ—ਕਿਉਂ ਹਰੀਦਤ ! ਫਿਰ ਤੂੰ ਹੀ ਦਸ ਕਿ ਮਦਨਰੰਜਨੀ ਦੇ ਵਿਵਾਹ ਵਿਚ ਕਿੰਨਾ ਰੁਪਈਆ ਲਗੇਗਾ ॥

ਗ੍ਰੰਥ ਕਰਤਾ—ਅਸੀਤਾਂ ਸਮਝਦੇ ਸੀ ਕਿ ਇਨਾਂ ਲੋਕਾਂ ਉਤੇ ਕੋਈ ਭਾਰੀ ਬਿਪਤਾ ਆਉਣ ਵਾਲੀ ਹੈ, ਜਿਸ ਕਰਕੇ ਇਨਹਾਂ ਦੇ ਚੇਹਰੇ ਤੇ ਮੁਰਦੇਹਾਣੀ ਵਰਤੀ ਹੋਈਹੈ, ਪਰ ਇਹ ਕੀ ਵਿਆਹ ਆਦਿਕ ਦੇ ਕੰਮਾਂ ਵਿਚ ਐਸਾ ਫਿਕਰ ਕਿਹਾ? ਰਾਜਾ ਗਿਰਵਰ ਸਿੰਘ ਦਾ ਇਹ ਸਵਾਲ ਕਿ 'ਵਿਵਾਹ ਵਿਚ ਕਿੰਨਾ ਰੁਪਯਾ ਲਗੇ ਗਾ?' ਕੀ ਕੁਛ ਰੁਪਏ ਦਾ ਘਾਟਾ ਹੈ ? ਜਾਂ ਖਜ਼ਾਨਾਂ ਖਾਲੀ ਹੋਗਿਆ ਏ । ਖੈਰ ਜਰਾ ਅਗੇ ਚਲੀਏ ਵੇਖੀਏ ਕੀ ਭੇਤ ਹੈ ॥

ਹਰੀ ਦਤ—ਮਹਾਰਾਜ ਮੈਂ ਸੁਣਿਆ ਹੈ ਕਿ ਰਾਜਾ ਸ਼੍ਰੀ ਦੇਤ ਦੀ ਵਡੀ ਲੜਕੀ ਦੇ ਵਿਆਹ ਵਿਚ ਲਗਭਗ ਪੰਦਰਹ ਲਖ ਖਰਚ ਹੋਇਆ ਸੀ ਪਰੰਤੂ ਦਾਰ ਦਾਉਣ ਗਹਿਣੇ ਇਤ ਆਦਿਕ ਵਖਰੇ......॥

ਗਿਰਵਰ ਸਿੰਘ— ( ਜਲਦੀ ਨਾਲ ) ਵਾਹ ! ਬੋਲੋ ਤੇ ਊਟ ਪਟਾਂਗ ਹੌਂਕਣ ਲਗ ਪਏ ਅਰ ਰਾਜਾ ਸ੍ਰੀ ਵਤ ਅਰ ਸਾਡੇ ਵਿਚ ਕੀ ਨਿਸਬਤ?

ਹਰੀਦਤ—ਇਹ ਮੈਂ ਸਿਰਫ਼ ਏਸ ਕਰਕੇ ਕਿਹਾ ਸੀ ਕਿ ਉਨਹਾਂ ਦੀ ਰਾਜਧਾਨੀ ਸ਼ਿਵਪੁਰੀ ਨਾਲੋਂ ਵਡੀ ਨਹੀ। ਅਤੇ ਆਮਦਨੀ ਵੀ ਦੋਹਾਂ ਦੀ ਬਰਾਬਰ ਹੀ ਹੋਵੇਗੀ ਜੇਕਰ ਆਪ ਉਨਹਾਂ ਦੇ ਮੁਕਾਬਲੇ ਵਿਚ ਕਰੋਗੇ ਤਾਂ ਸ਼ਾਇਦ......

ਗਿਰਵਰ ਸਿੰਘ—(ਹੌਲੀ ਜੇਹੀ) 'ਜੀ ਰਹਿਨ ਵੀ ਦਿਓ' ਇਨਾਂ ਕਹਿਕੇ ਗਿਰਵਰ ਸਿੰਘ ਫੇਰ ਕੁਝ ਦੇਰ ਲਈ ਚੁਪ ਹੋਗਿਆ ਅਰ ਫਿਕਰ ਦੇ ਚਿੰਨ ਓਦੇ ਚੇਹਰੇ ਤੇ ਜ਼ਿਆਦਾ ਵਧਨ ਲਗ ਪਏ, ਹੁਣ ਸਾਨੂੰ ਮਲੂਮ ਹੋਗਿਆ ਕਿ ਇਹ ਰਾਜਾ ਸੂਮ ਹੈ। ਰੁਪਏ ਦਾ ਇਸਨੂੰ ਬਹੁਤ ਲਾਲਚ ਹੈ ਤਦੇਹੀ ਇਹ ਖਰਚ ਦਾ ਨਾਂ ਸੁਨਦੇਸਾਰ ਹੀ ਬੇਚੈਨ ਹੋਜਾਂਦਾ ਏ ਥੋੜੀ ਦੇਰ ਪਿਛੋਂ ਫੇਰ ਗਿਰਵਰ ਸਿੰਘ ਹਰੀ ਦਤ ਨੂੰ ਬੋਲਿਆ—

ਗਿਰਵਰਃ—'ਪਰ ਮਦਨਰੰਜਨੀ ਦੀ ਅਵਸਥਾ ਅਜੇ ਐਡੀ ਤਾਂ ਨਹੀ ਜੋ ਵਿਆਹ ਦੀ ਜਲਦੀ ਕੀਤੀ ਜਾਏ'

ਹਰਦਤ—'ਕਿਰਪਾਸਿੰਧੂ ! ਪਰਮੇਸ਼ਰ ਦੀ ਦਯਾਨਾਲ ਮਦਨ ਰੰਜਨੀ ਨੂੰ ਹੁਣ ਚੌਧਵਾਂ ਸਾਲ ਲਗ ਗਿਆ ਹੈ ਰਾਜਾ ਸ਼੍ਰੀਦਤ ਨੇ ਤਾਂ ਆਪਣੀ ਪੁਤਰੀ ਦੀ ਸ਼ਾਦੀ ਉਸਦੇ ਬਾਰਵੇਂ ਹੀ ਸਾਲ ਦੀ ਅਵਸਥਾ ਵਿਚ ਕਰ ਦਿਤੀ ਸੀ, ਅਰ ਲੜਕੀ ਦੀ ਉਮਰ ਵਧਾਉਣਾ ਭੀ (ਹੌਲੀ ਜਿਹੀ) ਠੀਕ ਨਹੀਂ, ਹੁਣ ਵਿਆਹ ਦੀ ਫਿਕਰ ਕਰਨੀ ਉਚਿਤ ਹੈ।

ਗਿਰਵਰ ਸਿੰਘ–ਤੂੰ ਸ੍ਰੀਦਤ ਨਾਲ ਹਰ ਵਾਰ ਕਿਉਂ ਨਿਸਬਤ ਦੇਂਦਾ ਹੈਂ? ਉਨਹਾਂ ਦੀ ਰਾਜਧਾਨੀ ਸ਼ਿਵਪੁਰੀ ਦੇ ਬਰਾਬਰ ਜਰੂਰ ਹੈ, ਪਰੰਤੂ ਉਹ ਸਾਡੇ ਬਰਾਬਰ ਖਜਾਨਾ ਵੀ ਰਖਦੇ ਹਨ ? ਸਾਡੇ ਏਥੇ ਐਸ ਵੇਲੇ ਐਨਾ ਰੁਪਯਾ ਹੈ ਕਿ ਸ਼੍ਰੀਦਤ ਨੇ ਵੇਖਿਆ ਵੀ ਨਾ ਹੋਵੇਗਾ, ਇਸਦੇ ਜਵਾਬ ਵਿਚ ਤੁਸੀਂ ਇਹ ਕਹੋ ਕਿ 'ਜਦ ਆਪ ਦੇ ਪਾਸ ਐਨਾ ਰੁਪਯਾ ਹੈ ਤਾਂ ਤੁਹਾਨੂੰ ਸ਼੍ਰੀਦਤ ਨਾਲੋਂ ਵੀ ਖਰਚ ਜ਼ਿਆਦਾ ਕਰਨਾ ਚਾਹੀਦਾ ਹੈ' ਸੋ ਇਹ ਨਹੀ ਹੋ ਸਕਦਾ। ਇਹ ਖਿਆਲ ਆਪਦਾ ਗਲਤ ਹੈ। ਮੈਂ ਉਹਨਾਂ ਦੀ ਤਰਾਂ ਨਾ ਕਦੀ ਖਰਚ ਵਧਾਇਆ ਹੈ ਅਰ ਨਾਂ ਹੀ ਵਧਾਵਾਂ ਗਾ। ਤਾਂ ਹੀ ਮੈਂ ਐਨਾ ਰੁਪਯਾ ਜਮਾ ਕਰ ਲਿਆ ਸ਼੍ਰੀਦਤ ਨੇ ਜ਼ਾਹਰਾ ਸਮਾਨ ਕਰ ਲਿਆ, ਫੌਜ ਵਧਾਈ, ਨੌਕਰ ਚਾਕਰ ਰਖ ਲਏ ਬਹੁਤ, ਤਾਂ ਕੀ ਓਹ ਵਡੇ ਰਾਜਾ ਹੋਗਏ ? ਅਸੀ ਐਡੀ ਫਜੂਲ ਖਰਚੀ ਨਹੀ ਕਰ ਸਕਦੇ ਚਾਹੇ ਜੋ ਹੋਵੇ

ਇਹ ਸੁਣਕੇ ਕਈ ਮੁਸਾਹਿਬ ਹਾਂ ਵਿਚ ਹਾਂ ਮਿਲਾਨ ਵਾਲੇ ਬੋਲ ਪਏ–'ਸਚ ਹੈ ਮਹਾਰਾਜ ਸਚ ਹੈ'

ਗਿਰਵਰ ਸਿੰਘ–( ਹਰੀ ਦਤ ਨੂੰ ) ਕੁਲ ਖਰਚ ਤੂੰ ਪੰਦਰਾਂ ਲਖ ਦਸਦਾ ਹੈਂ ?

ਹਰੀ ਦਤ–ਨਹੀਂ ਨਹੀਂ ਮਹਾਰਾਜ ! ਕੁਲ ਖਰਚ ਪੰਦਰਾਂ ਲਖ ਕਿਸਤਰਾਂ ਪੂਰਾ ਹੋ ਸਕਦਾ ਏ, ਏਹ ਤਾਂ ਸਿਰਫ ਜੰਵ ਅਰ ਵਿਆਹ ਦਾ ਸਮਝੋ, ਦਾਜ ਗਹਿਣੇ ਇਤ ਆਦਿ, ਇਕ ਪਾਸੇ ਰਹੇ, ਸੋ ਦਸ ਲਖ ਨਾਲੋਂ ਘਟ ਨਹੀਂ।

ਗਿਰਵਰ-( ਗਲ ਟੁਕਕੇ ਗੁਸੇ ਨਾਲ ) ਤੂੰ ਬੜਾ ਬੇਸਮਝ ਹੈਂ, ਨ ਜਾਣੇ ਮੰਤ੍ਰੀ ਦਾ ਕੰਮ ਕਿਸਤਰਾਂ ਚਲਾਂਦੇ ਹੋ। ਇਨਾਂ ਰੁਪੈਯਾ ਅਸੀ ਕਦੀ ਵਿਆਹ ਵਿਚ ਨਹੀਂ ਲਗਾ ਸਕਦੇ, ਚਾਹੋ ਹੋਵੇ ਜਾਂ ਨ ਹੋਵੇ।

ਰਾਜਾ ਜੀ ਦੀ ਨਿਗਾਹ ਤਾੜ ਅਰ ਵੇਲਾ ਸਮਝ ਖੈਰਖਾਹੀ ਵਖਾਨ ਦੇ ਵਾਸਤੇ ਹਰੀ ਦਤ ਨੇ ਦਿਲ ਦੀ ਗੂੜੀ ਗਲ ਕਢੀ। ਓਹ ਰਾਜਾ ਦੇ ਬਹੁਤ ਨੇੜੇ ਪਹੁੰਚ ਕੇ ਹੌਲੀ ਜਿਹਾ ਬੋਲਿਆ, ਕਿ ਇਕ ਯਤਨ ਮੈਂ ਹੋਰ ਵੀ ਸੋਚਿਆ ਹੋਇਆ ਹੈ ਜਿ.ਸ ਨਾਲ ਪੰਜ ਛ ਲਖ ਰੁਪਏ ਨਾਲ ਕੰਮ ਬਨ ਜਾਏਗਾ ਅਰ ਆਪ ਦੀ ਨੇਕ ਨਾਮੀ ਵੀ ਹੋ ਜਾਏ ਗੀ, ਉਸਨੂੰ ਮੈਂ ਏਕਾਂਤ ਵਿਚ ਆਪਨੂੰ ਦਸਾਂ ਗਾ,......

ਗਿਰਵਰਃ- ਖੁਸ਼ ਹੋਕਰ ) ਅਛਾ ! ਬਹੁਤ ਅਛੀ ਗਲ ਹੈ ਅਸੀਂ ਹੁਨੇ ਹੀ ਸੁਨਨੇ ਹਾਂ। ਹਰੀਦਤ ਅਰ ਰਾਜਾ ਨੂੰ ਹੌਲੀ ੨ ਗਲਾਂ ਕਰਦੇ ਵੇਖ ਜਿਨੇ ਮੁਸਾਹਿਬ ਸਨ ਆਪ ਣਾ ਓਥੇ ਠਹਿਰਨਾ ਠੀਕ ਨਾ ਸਮਝਕੇ ਬਾਹਿਰ ਟੁਰ ਗਏ ਥੋੜੀ ਦੇਰ ਵਿਚ ਓਥੇ ਸਿਰਫ ਰਾਜਾ ਅਰ ਹਰੀਦਤ ਰਹਿ ਗਏ ਜਿਨਾਂ ਵਿਚ ਇਸ ਤਰਾਂ ਗਲਾਂ ਹੋਨ ਲਗੀਆਂ।

ਗਿਰਵਰਃ-ਹਾਂ, ਹੁਨ ਕਹੋ ਕੀ ਜਤਨ ਹੈ ? ਭਾਈ ਪੰਜ ਛੇ ਲਖ ਰੁਪਯਾ ਵੀ ਜਿਆਦਾ ਹੈ ਜਿਥੋਂ ਤਕ ਹੋ ਸਕੇ ਇਦੋਂ ਵੀ ਘਟ ਕੀਤਾ ਜਾਵੇ ਨਹੀਂ ਤਾਂ ਫਿਰ ਜਿਸਤਰਾਂ ਹੋਵੇ ਗਾ ਭੁਗਤਾਂ ਗੇ।

ਹਰੀਦਤ-ਮਹਾਰਾਜ ! ਹੋਰ ਭਲਾ ਕਿਸਤਰਾਂ ਘਟ ਹੋ

ਸਕਦਾ ਹੈ ਆਪ ਹੀ ਧਿਆਨ ਦੇਕੇ ਵੇਖ ਲੌ, ਪੰਜ ਛੇ ਲਖ ਦਾ ਆਪ ਬੰਦੋਬਸਤ ਕਰਾ ਦਿਓ, ਬਾਕੀ ਮੈਂ ਆਪ ਵੇਖ ਲਾਂ ਗਾ ਅਰ ਬ੍ਰਿਹੋ ਜਿਹਾ ਇੰਤਜ਼ਾਮ ਕਰ ਦਿਆਂ ਗਾ ਕਿ ਭਾਰੀ ਪਾਸੀਂ ਆਪਦੀ ਉਪਮਾਂ ਹੋਵੇਗੀ। ਵਰ ਭੀ ਮੈਂ ਤਜਵੀਜ਼ ਕਰ ਲਿਆ।

ਗਿਰਵਰ—ਇਦੂੰ ਵਧਕੇ ਫੇਰ ਹੋਣਾ ਕੀ ਗਲ ਹੈ, ਜੇਕਰ ਕੁਲ ਖਰਚ ਇਸੇ ਦੇ ਹੀ ਵਿਚ ਹੋਵੇ ਤਾਂ ਮੈਂ ਖੁਸ਼ੀ ਨਾਲ ਵਿਆਹ ਕਰ ਦਿਆਂਗਾ। ਲੜਕਾ ਕਿਹਾ ਹੈ ? ਅਰ ਉਹ ਉਤਮ ਕੁਲ ਭੀ ਹੈ ?

ਹਰੀਦਤ—ਕ੍ਰਿਪਾ ਸਿੰਧੂ, ਲੜਕੇ ਦਾ ਨਾਂ ਉਮਾ ਦਤ ਹੈ ਅਰ ਉਸਦਾ ਪਿਤਾ ਮੈਂ ਆਪਦਾ ਸੇਵਕ ਹਾਂ, ਆਸ਼ਾ ਹੈ ਕਿ ਆਪ ਇਸਨੂੰ ਅਨੁਚਿਤ ਜਾਨੋਂ ਗੇ। ਇਹ ਯਤਨ ਮੈਂ ਏਸ ਲਈ ਹੋਰ ਭੀ ਅਛਾ ਸਮਝਿਆ ਇਕ ਤਾਂ ਖਰਚ ਘਟ ਲਗੇ ਗਾ ਦੂਜੇ ਉਮਾਦਤ ਨੂੰ ਆਪ ਅਛੀ ਤਰਾਂ ਜਾਨਦੇ ਭੀ ਹੋ। ਉਸਦੀ ਅਰ ਮਦਨਿਰੰਜਨੀ ਦੀ ਉਮਰ ਬਰਾਬਰ ਹੈ, ਬਲਕਿ ਉਮਾਦਤ ਕੁਝ ਵਡਾ ਹੀ ਹੋਵੇਗਾ, ਦੋਵੇਂ ਛੋਟੇ ਹੁੰਦਿਆਂ ਕਠੇ ਖੇਲੇ ਹਨ ਅਰ ਦੋਹਾਂ ਨੂੰ ਇਕ ਦੂਜੇ ਨਾਲ ਪ੍ਰੇਮ ਹੈ, ਇਸ ਤੋਂ ਅਛੀ ਹੋਰ ਕੋਈ ਤਦਬੀਰ ਨਹੀਂ ਹੋ ਸਕਦੀ ਅਗੇ ਜੋ ਆਪ ਦੀ ਰਾਏ ਹੋਵੇ।

ਗਿਰਵਰ—( ਕੁਝ ਸੋਚਕੇ ) ਅਛਾ ਏਹ ਤਾਂ ਦਸੋ ਕਿ ਛੇ ਲਖ ਵਿਚ ਆਪ ਕਿਸਤਰਾਂ ਖਰਚ ਚਲਾ ਲਓਗੇ। ਤੁਸੀ ਪਹਿਲੋਂ ਵੀਹ ਪੰਝੀ ਲਖ ਦਸ ਚੁਕੇ ਹੋ ਤਾਂ ਏਹ ਕਿਸਤਰਾਂ

ਸੰਭਵ ਹੋ ਸਕਦਾ ਹੈ।

ਹਰੀਦਤ—( ਅਪਨੇ ਮਨ ਵਿਚ ਖੁਸ਼ ਹੋਕੇ ) ਅੰਨ ਦਾਤਾ ! ਛੇ ਲਖ ਤਾਂ ਆਪ ਮੰਜ਼ੂਰ ਕਰ ਹੀ ਚੁਕੇ ਹੋ ਅਰ ਦਸ ਲਖ ਜੋ ਮੈਂ ਉਮਾਦਤ ਦੇ ਵਿਆਹ ਲਈ ਰਖਿਆ ਹੋਇਆ ਹੈ ਓਹ ਸਭ ਆਪਦੇ ਹੀ ਵਲੋਂ ਖਰਚ ਕੀਤਾ ਜਾਏਗਾ, ਕਿਉਂਕਿ ਮੈਨੂੰ ਜੰਞ ਲੈਕੇ ਕਈ ਦੂਰ ਜਾਨਾ ਹੀ ਨਹੀਂ ਪਵੇਗਾ ਜੋ ਰਸਤੇ ਵਿਚ ਖਰਚ ਦੀ ਫਿਕਰ ਕਰਨੀ ਪਏ। ਅਰ ਇਸਦੇ ਸਿਵਾ ਇਕ ਹੋਰ ਗਲ ਮੈਂ ਇਹ ਭੀ ਵਿਚਾਰ ਲਈ ਹੈ ਕਿ ਦਾਜ ਦਾ ਸਾਮਾਨ ਜੋ ਮੇਰੇ ਵਡੇ ਲੜਕੇ ਦੇ ਵਿਆਹ ਵਿਚ ਆਇਆ ਸੀ, ਸੋ ਹੁਨ ਤਕ ਅਮਨ ਅਮਾਨ ਪਿਆ ਹੋਇਆ ਓਹ ਮੈਂ ਪਹਿਲਾਂ ਹੀ ਗੁਪਤ ਰੀਤ ਨਾਲ ਸ਼ਾਹੀ ਮਹਲ ਵਿਚ ਭੇਜ ਦਿਆਂਗਾ, ਏਹ ਗਲ ਕਿਸੇ ਨੂੰ ਪਤਾ ਨਾ ਲਗੇਗੀ ਅਰ ਓਹ ਸਾਰਾ ਸਾਮਾਨ ਵਿਆਹ ਦੇ ਸਮੇਂ ਵਿਖਲਾਵੇ ਦੇ ਵਾਸਤੇ ਆਪਦੀ ਵਲੋਂ ਦੇ ਦਿਤਾ ਜਾਏਗਾ, ਦਾਜ ਦਾ ਸਭ ਖਰਚ ਬਚ ਜਾਏਗਾ।

ਹਰੀਦਤ ਨੇ ਰਾਜਾ ਗਿਰਵਰ ਸਿੰਘ ਨੂੰ ਐਸੇ ਦਾਵਾਂ ਪੇਚਾਂ ਵਿਚ ਫਸਾ ਲਿਆ ਕਿ ਉਹ ਹਾਂ ਦੇ ਸਿਵਾ ਨਾਂ ਹੀ ਨਾਂ ਕਰ ਸਕਿਆ, ਓਹਨਾਂ ਨੂੰ ਇਹ ਭੀ ਨਾ ਸੁਝਿਆ ਕਿ ਰਾਜੇ ਦੀ ਧੀ ਮੰਤ੍ਰੀ ਦੇ ਘਰ ਜਾਏਗੀ ਤਾਂ ਲੋਕਾਈ ਕੀ ਕਹੇਗੀ। ਹਰੀਦਤ ਨੇ ਜਦ ਰਾਜਾ ਦੀ ਮੰਜ਼ੂਰੀ ਲੈ ਲਈ ਤਾਂ ਓਹ ਬੜਾ ਹੀ ਖੁਸ਼ ਹੋਇਆ ਅਰ ਉਹਨਾਂ ਦੀ ਆਗਿਆ ਅਨੁਸਾਰ ਬਾਹਰ ਵਲ ਵੇਖਕੇ ਆਵਾਜ਼ ਦਿਤੀ ਕੌਣ ਹੈ ?

ਇਕ ਚੋਬਦਾਰ-(ਅੰਦਰ ਆਕੇ) ਅੰਨ ਦਾਤਾ ਜੋ ਆਗਿਆ ?

ਗਿਰਵਰਃ-(ਚੋਬਦਾਰ ਨੂੰ) ਸਰੂਪਾਂ ਨੂੰ ਕਹਦੇ। ਕਿ ਰਾਨੀ ਮਦਨਿਰੰਜਨੀ ਦੇ ਨਾਲ ਜਲਦੀ ਏਥੇ ਆਵੇ, ਅਰ ਆਉਂਨ ਤੋਂ ਪਹਿਲਾਂ ਸਾਨੂੰ ਖਬਰ ਕਰਦੇ ਤਾਕਿ ਹਰੀਦਤ ਦੂਜੇ ਕਮਰੇ ਵਿਚ ਚਲਾ ਜਾਵੇ। "ਜੋ ਆਗਿਆ" ਕਹਿਕੇ ਚੋਬਦਾਰ ਮਹਲ ਵਲ ਟੁਰ ਪਿਆ, ਅਰ ਥੋੜੇ ਚਿਰ ਪਿਛੋਂ ਆਕੇ ਬੋਲਿਆ ਕਿ ਮਹਾਰਾਨੀ ਜੀ ਆਉਂਦੀਆਂ ਹਨ, ਪਰਦਾ ਹੋਨਾ ਚਾਹੀਦਾ ਹੈ। ਏਹ ਸੁਨਕੇ ਹਰੀਦਤ ਉਠਿਆ, ਗਿਰ-ਵਰ ਸਿੰਘ ਨੇ ਉਸਨੂੰ ਕਿਹਾ ਕਿ ਅਸੀ ਇਸ ਵਿਸ਼ੇ ਵਿਚ ਰਾਨੀ ਨਾਲ ਸਲਾਹ ਕਰ ਲਈਏ। ਤਾਂ ਫੇਰ ਕਲ ਤੋਂ ਹੀ ਬੰਦੋਬਸਤ ਸ਼ੁਰੂ ਕਰ ਦਿਤਾ ਜਾਏ ਗਾ ਅਰ ਬਾਰਾਂ ਦਿਨ ਦੇ ਅੰਦਰ ਹੀ ਵਿਆਹ ਹੋ ਜਾਏਗਾ। ਏਸ ਕਰਕੇ ਬਹੁਤੇ ਪ੍ਰੋਹਣੇ ਵੀ ਨਾ ਕਠੇ ਹੋਣਗੇ ਅਰ ਖਰਚ ਵੀ ਘਟ ਹੋ ਜਾਏਗਾ। ਜੇਕਰ ਕੋਈ ਸ਼ਿਕਾਇਤ ਕਰੇਗਾ ਤਾਂ ਏਹ ਬਹਾਨਾ ਕਰਕੇ ਕਿ ਅਗੇ ਕਈ ਸਾਲ ਤਾਂਈ ਕੋਈ ਸਾਹਿਆ ਨਹੀਂ ਬਨਦਾ ਸੀ ਏਸ ਲਈ ਲਾਚਾਰ ਜਲਦੀ ਕੀਤੀ ਗਈ ਅਰ ਉਨਾਂ ਨੂੰ ਖਬਰ ਨਾ ਹੋ ਸਕੀ।

"ਬਹੁਤ ਅਛਾ" ਕਹਿਕੇ ਹਰੀਦਤ ਬਾਹਰ ਚਲਾ ਗਿਆ ਅਰ ਅਪਨੇ ਮਨ ਵਿਚ ਹੀ ਮਾਰੇ ਖੁਸ਼ੀ ਦੇ ਫੁਲ ਕੇ ਕਹਿਣ ਲਗਾ, ਆਹਾ ਹੁਨ ਕੀ ਏਹ ਮੇਰਾ ਪੁਤਰ ਰਾਜੇ ਦਾ ਜਵਾਈ ਬਨੇਗਾ, ਮੈਂ ਭੀ ਰਾਜਾ ਜੀ ਦੇ ਸਾਕਾਂ ਵਿਚ ਗਿਨਿਆ

ਜਾਂ ਗਾ, ਉਮਾਦਤ ਦੀ ਮਾਤਾ ਤਾਂ ਬਹੁਤ ਹੀ ਖੁਸ਼ ਹੋਵੇਗੀ ਅਜ ਘਰ ਤੋਂ ਨਿਕਲਿਆਂ ਸ਼ਗਨ ਵੀ ਬੜਾ ਹਛਾ ਹੋਇਆ ਸੀ ਆਸ਼ਾ ਤਾਂ ਹੈ ਕਿ ਅਜ ਸਭ ਕੰਮ ਸਿਧ ਹੋ ਜਾਇਗਾ।

ਏਧਰ ਹਰੀਦਤ ਏਸਤਰਾਂ ਦੀਆਂ ਗਲਾਂ ਸ਼ੋਚ ਸੋਚ ਕੇ ਅਪਨੇ ਮਨ ਵਿਚ ਖੁਸ਼ ਹੋ ਰਿਹਾ ਹੈ ਓਧਰ ਰਾਨੀ ਅਰ ਮਦ-ਨਿਰੰਜਨੀ ਛਮ ੨ ਕਰਦੀਆਂ ਰਾਜਾ ਗਿਰਵਰ ਸਿੰਘ ਦੇ ਕੋਲ ਆਕੇ ਖਲੋ ਗਈਆਂ, ਨਿਰਸੰਦੇਹ ਮਹਿੰਦਰ ਕੁਮਾਰ ਮਦ-ਨਿਰੰਜਨੀ ਦੇ ਸਾਮਨੇ ਅਪਨਾ ਮਨ ਸਵਿਤ੍ਰੀ ਵਲ ਕਿਸਤਰਾਂ ਫੇਰ ਸਕਦੇ ਸਨ ਸਵਿਤ੍ਰੀ ਦੀ ਸੁੰਦਰਤਾਈ ਇਸਦੇ ਸਾਮਨੇ ਕੋਈ ਪਦਵੀ ਹਾਸਲ ਨਹੀਂ ਕਰ ਸਕਦੀ, ਅਸੀ ਤਾਂ ਸਵਿਤ੍ਰੀ ਨੂੰ ਹੀ ਸਵਰੂਪਵਤੀ ਸਮਝ ਰਹੇ ਸਾਂ ਪਰ ਇਹ ਤਾਂ ਉਸ ਨਾਲੋਂ ਕਈ ਦਰਜੇ ਬੜੀ ਚੜ੍ਹੀ ਹੋਈ ਹੈ ਉਸਨੂੰ ਤਾਂ ਦੇਖਨ ਨਾਲ ਅਖਾਂ ਚੁੰਧਿਆ ਜਾਂਦੀਆਂ ਸਨ, ਇਸਦੀ ਵਡਿਆਈ ਕਿਸੇ ਤੋਂ ਹੋ ਸਕਦੀ ਹੈ ? ਇਹ ਆਪਨੇ ਚੰਦ੍ਰ ਮੁਖ ਤੇ ਕਿਸੇ ਦੀ ਨਜ਼ਰ ਨਹੀਂ ਟਿਕਨ ਦੇਂਦੀ, ਈਸ਼੍ਵਰ ਨੇ ਇਕ ਤੋਂ ਇਕ ਮੋਹਿਨੀ ਸ਼ਕਲ ਰਚੀ ਹੋਈ ਹੈ। ਕਿਸੇ ਦੀ ਤਾਕਤ ਹੈ ਜੋ ਇਸਦੇ ਸਵਰੂਪ ਦੀ ਵਡਿਆਈ ਕਰ ਸਕੇ, ਇਕ ਇਕ ਅੰਗ ਤੇ ਕਾਮ ਦੇਵ ਕੁਰਬਾਨ ਹੋ ਰਿਹਾ ਹੈ। ਪਿਆਰੀ ਤੇ ਭੋਲੀ ਸੂਰਤ ਤੇ ਸੁਕੁਮਾਰੀ ਬਰਸ ਰਹੀਏ, ਗੋਰੇ ਸਰੀਰ ਤੇ ਪਤਲਾ ਬਰੀਕ ਦੁਪੱਟਾ ਕਿਆ ਹੀ ਸੋਭਾ ਦੇ ਰਿਹਾ ਹੈ, ਕਟੀਲੀ ਅਖੀਆਂ ਨੇ ਦਿਲ ਨੂੰ ਬੇਚੈਨ ਕਰ ਦਿਤਾ ਹੈ ਸੰਦਰ ਸੁਹਾਵਣੀ ਨਕ ਦੀ ਛੋਟੀ ਜੇਹੀ ਨੱਥ ਦਿਲ ਨੂੰ,

ਹਰਾਉਂਦੀ ਹੈ, ਗੱਲਾਂ ਦੇ ਰੰਗ ਨੇ ਗੁਲਾਬ ਦੇ ਫੁਲਾਂ ਨੂੰ ਭੀ ਲਜਿਤ ਕਰ ਦਿਤਾ ਹੈ। ਹੋਠਾਂ ਤੇ ਪਾਨ ਦੀ ਲਾਲੀ, ਸਿਰ ਦੀਆਂ ਕਾਲੀਆਂ ਲਟਾਂ ਸਪਾਂ ਦੀ ਤਰਾਂ, ਹਰ ਇਕ ਅਪਣੀ ਨਿਰਾਲੀ ਸੂਰਤ ਵਿਖਾਨ ਵਾਲੀ ਕਿਆ ਹੀ ਬਹਾਰ ਦੇਂਦੀ ਹੈ, ਸੁਰਾਹੀਦਾਰ ਧੋਣ, ਪਤਲਾ ਲਕ, ਬੜੇ ਸੁਹਾਵਣੇ ਹਥ ਪੈਰ ਹਰ ਕਿਸਮ ਦੇ ਗਹਿਣਿਆਂ ਨਾਲ ਸਜੇਹੋਏ ਸੁੰਦਰਤਾਈ ਦੇ ਨਮੂਨੇ ਬਣ ਰਹੇ ਹਨ, ਜੇ ਇਹ ਕਿਹਾ ਜਾਵੇ ਕਿ ਗੈਹਣਿਆਂ ਨੇ ਭੀ ਮਦਨਰੰਜਨੀ ਦੇ ਕੋਮਲ ਸਰੀਰ ਤੇ ਆਕੇ ਸ਼ੋਭਾ ਲਈ ਹੇ ਤਾਂ ਭੀ ਕੋਈ ਸੰਦੇਹ ਨਹੀ ਹੋ ਸਕਦਾ।

ਰਾਜੇ ਨੇ ਹਥ ਦੇ ਇਸ਼ਾਰੇ ਨਾਲ ਦੋਹਾਂ ਨੂੰ ਬੈਠਨ ਲਈ ਕਿਹਾ ਅਰ ਫੇਰ ਅਪਨੀ ਰਾਨੀ ਨੂੰ ਬੋਲੇ—

ਗਿਰਵਰ ਸਿੰਘ—ਰਾਨੀ ਜੀ ਅਸਾਂ ਤੁਹਾਨੂੰ ਇਕ ਸਲਾਹ ਲਈ ਬੁਲਾਇਆ ਹੈ, ਅਰ ਇਕ ਬੜਾ ਚੰਗਾ ਕੰਮ ਸੋਚ ਲਿਆ ਹੈ, ਜਿਸ ਲਈ ਤੁਸੀ ਮੇਰੇ ਪਿਛੇ ਕਿੰਨੇ ਦਿਨਾਂ ਤੋਂ ਪਈ ਹੋਈ ਹੋ, ਤੁਸੀ ਜਾਨਦੇ ਹੀ ਹੋ ਕਿ ਸਾਡੀ ਨਿਗਾਹ ਤਾਂ ਹਰ ਵੇਲੇ ਨਫੇ ਵਲ ਹੀ ਰਹਿੰਦੀ ਹੈ। ਤੁਹਾਨੂੰ ਇਹ ਭੀ ਪਤਾ ਹੈ ਕਿ ਮਦਨਰੰਜਨੀ ਦੇ ਵਿਆਹ ਲਈ ਕਿੰਨੀਆਂ ਜਗਾਂ ਤੋਂ ਪਰੋਹਤ ਆਏ ਸਨ ਅਰ ਰਾਜਾ ਸ਼੍ਰੀ ਦਤ ਤਾਂ ਬਹੁਤ ਹੀ ਚਾਹੁੰਦੇ ਹਨ ਕਿ ਮਹਿੰਦਰ ਕੁਮਾਰ ਦੇ ਨਾਲ ਮਦਨਰੰਜਨੀ ਦਾ ਵਿਆਹ ਕਰ ਦਿਤਾ ਜਾਏ, ਪਰ ਉਸਦੇਵਿਚ ਇਕ ਬਹੁਤ ਭੈੜੀ ਇਹ ਗਲ ਹੁਨ ਪਤਾ ਲਗੀ ਹੈ ਕਿ ਓਨਾਂ ਦੇ ਘਰ ਵਿਆਹ ਕਰਨ ਨਾਲ ਘਟ ਪ... ...ਜੇਹੇ ਲਖ

ਰੁਪਯਾ ਖਰਚ ਆਵੇਗਾ ਸੋ ਮੇਰੀ ਤਾਂ ਹੋਸ਼ ਹੀ ਜਾਂਦੀ ਰਹੀ। ਇਨਾ ਰੁਪਯਾਂ ਕਿਥੋਂ ਆਵੇਗਾ, ਪਰ ਸਚ ਪੁਛੋ ਤਾਂ ਸਾਡਾ ਮੈਂਤਰੀ ਹਰਦਿਤ ਬੜਾ ਹੀ ਖੈਰਖਾਹ ਹੈ, ਉਸਨੇ ਇਕ ਅਜੇਹ ਯਤਨ ਦਸਿਆਹੇ ਕਿ ਮੇਰਾ ਦਿਲ ਖੁਸ਼ ਹੋਗਿਆ ਉਸਦੇ ਵਿਚ ਨਾ ਤਾਂ ਬਹੁਤੇ ਰੁਪਯਾਂ ਦੀ ਹੀ ਲੋੜ ਪਵੇਗੀ ਤੇ ਨਾ ਹੀ ਕੋਈ ਬੁਰਿਆਈ ਹੋ ਸਕੇਗੀ, ਇਹ ਕਿ ਮਦਨਰੰਜਨੀ ਦਾ ਵਿਆਹ ਉਮਾਦਤ ਨਾਲ ਕਰ ਦਿਤਾ ਜਾਏ, ਇਸ ਵਿਚ ਬਹੁਤ ਥੋੜਾ ਖਰਚ ਹੋਵੇਗਾ ਕਿਉਂਕਿ ਹਰੀਦਤ ਸਾਡੇ ਦਬਾ ਕਰਕੇ ਬਹੁਤੇ ਹਥ ਪੈਰ ਨਾ ਫਲਾ ਸਕੇਗਾ ਮੈਂ ਜਾਣਦਾ ਹਾਂ ਕਿ ਤੁਸੀ ਵੀ ਇਸਨੂੰ ਪਸੰਦ ਕਰੋਗੇ ਅਰ ਏਸੇ ਲਈ ਮੈਂ ਆਪਨੂੰ ਬੁਲਾਯਾ ਹੈ ਕਿ ਅਪਨੀ ਰਾਏ ਸੋਚ ਸਮਝਕੇ ਦਿਓ (ਰਾਨੀ ਨੂੰ ਕੋਲ ਬੁਲਾਕੇ ਹੌਲੀ ਜਿਹਾ) ਪਰੰਤੂ ਕੁਮਾਰੀ ਨੂੰ ਤੁਸੀ ਅਲਗ ਲੈ ਜਾਕੇ ਪੁਛੋ ਵੇਖੋ ਉਸਦੀ ਕੀ ਮਰਜੀ ਹੈ, ਜਿਥੋਂ ਤਕ ਹੋਸਕੇ ਉਸਨੂੰ ਰਾਜੀ ਕਰ ਲਓ ਅਰ ਮੈਨੂੰ ਦਸੋ, ਜਿਸ ਕਰਮੇ ਮੈਂ ਹਰੀਦਤ ਨੂੰ ਇੰਤਜ਼ਾਮ ਦੇ ਵਾਸਤੇ ਹੁਕਮ ਦੇ ਦਿਆਂ, ਇਸ ਕੰਮ ਵਿਚ ਦੇਰ ਕਰਨਾ ਠੀਕ ਨਹੀਂ॥

ਰਾਨੀ ਦਾ ਸਿਧਾ ਸਾਧਾ ਸੁਭਾ ਸੀ, ਚੁਪ ਕਰਕੇ ਰਾਜਾ ਜੀਦੀ ਗੱਲਾਂ ਸੁਣਦੀ ਰਹੀ ਜਦ ਓਹ ਬਸ ਕਰ ਚੁਕੇ ਤਾਂ "ਬਹੁਤ ਅਛਾ" ਕਹਿਕੇ ਮਦਨਰੰਜਨੀ ਨੂੰ ਨਾਲ ਲੈ ਇਕ ਵਖਰੇ ਕਮਰੇ ਵਿਚ ਲੈਗਈ ਅਰ ਬੋਲੀ—

ਧੀਏ ਤੇਰੀ ਪ੍ਰਾਰਬਧ ਹੀ ਖੋਟੀ ਹੈ ਤੂੰ ਰਾਜਾ ਜੀ ਦੀਆਂ ਗੱਲਾਂ ਸੁਣੀਆਂ ਹਨ ? ਪਤਾ ਨਹੀ ਉਨਹਾਂ ਨੂੰ

ਰੁਪਏ ਦਾ ਕਿਤਾ ਲੋਭ ਪੈਗਿਆ ਹੈ। ਜੋ ਉਹ ਇਹ ਗੱਲਾਂ ਕਰਦੇ ਨੇ। ਮੈਂ ਤਾਂ ਇਸ ਵਿਆਹ ਨੂੰ ਮੌਤ ਸਮਝਦੀ ਹਾਂ ਕਿ ਰਾਜਕੁਮਾਰੀ ਮੰਤਰੀ ਦੇ ਪੁਤਰ ਨੂੰ ਦਿਤੀ ਜਾਏ । ਅਜਿਹਾ ਤਾਂ ਅਜ ਤਕ ਕਦੀ ਨਹੀ ਹੋਇਆ ਅਰ ਨਾ ਸੁਣਨ ਵਿਚ ਹੀ ਆਇਆ ਹੈ, ਹਰੀਦਤ ਨੇ ਰਾਜਾ ਜੀ ਨੂੰ ਐਸਾ ਭੜਕਾ ਦਿਤਾ ਹੈ ਕਿ ਹੁਣ ਉਨਹਾਂ ਦਾ ਧਿਆਨ ਫਿਰਨਾ ਹੀ ਕਠਨ ਹੈ, ਮੇਰੀ ਮੰਨਦੇ ਤਾਂ ਮੈਂ ਸਾਫ ਮਨਾ ਕਰ ਦੇਂਦੀ, ਹੁਣ ਤੇਰੀ ਮਰਜੀ ਤੇ ਸਭ ਕੁਝ ਹੈ ਤੂੰ ਕੀਹ ਚਾਹੁੰਦੀ ਹੈ ?

ਇਹ ਸੁਨਕੇ ਮਦਨਰੰਜਨੀ ਅਖਾਂ ਵਿਚ ਅਥਰੂ ਭਰ ਲਿਆਈ ਅਰ ਸ਼ਰਮ ਦੇ ਕਾਰਨ ਕੁਝ ਨਾ ਬੋਲੀ, ਰਾਨੀ ਨੇ ਫੇਰ ਕਿਹਾ– 'ਵੇਖ ਪੁਤਰੀ, ਇਸ ਸਮਯ ਜੋ ਤੂ ਸ਼ਰਮਾਗਈ ਹੈਂ ਅਰ ਆਪਨੇ ਮਨ ਦੀ ਗਲ ਨਹੀ ਖੋਹਲੀ ਤਾਂ ਸਮਝ ਲੈਣਾ ਕਿ ਤੂੰ ਉਮਾਦਤ ਨੂੰ ਹੀ ਦਿਤੀ ਜਾਏਂਗੀ। ਫਿਰ ਕਰਦਿਆਂ ਧਰਦਿਆਂ ਕੁਜ ਨਾਂ ਬਣਗਾ' ਇਸ ਲਈ ਹਣ ਤੂੰ ਲਜਾ ਨੂੰ ਭਠ ਵਿਚ ਸੁਟਕੇ ਜੋ ਤੇਰੇ ਦਿਲ ਵਿਚ ਆਵੇ ਮੈਨੂੰ ਅਰ ਆਪਣੇ ਪਿਤਾ ਨੂੰ ਸਾਫ ੨ ਕਹਿ ਦੇਹ ॥

ਮਦਨਰੰਜਨੀ–ਮਾਤਾ ਜੀ ! ਤੁਸੀ ਮੈਥੋਂ ਕੀ ਕਹੌਂਦੇ ਹੋ ਕੀ ਤੁਸੀ ਨਹੀ ਜਾਣਦੇ ਕਿ ਮੈ ਇਸਨੂੰ ਕਿਸ ਤਰਾਂ ਪਸੰਦ ਕਰਾਂਗਾ ? ਮੈਂ ਏਸੇ ਤਰਾਂ ਆਪਣੇਂ ਘਰ ਵਿਚ ਬੈਠੀ ਰਹਾਂਗੀ ਜਾਂ ਜਹਿਰ ਖਾਕੇ ਮਰ ਜਾਵਾਂ ਗੀ ਕਿ ਮੈਂ ਉਮਾਦਤ ਦੀ ਲੌਂਡੀ ਬਨਾਂ ਗੀ ? ਜੋ ਕਲ ਤਾਂਈ ਸਾਡੇ ਨੌਕਰਾਂ ਦੀ ਤਰਾਂ ਰਖਿਆ ਗਿਆ ਹੈ। ਕਦੀ ਨਹੀਂ, ਪਿਤਾ ਜੀ ਨੇ ਮੇਰੇ

ਮਾਰਨ ਦੇ ਲਈ ਇਹ ਬਹਾਨਾਂ ਬਣਾਇਆ ਹੈ। ਤੁਸਾਂ ਉਨ੍ਹਾਂ ਨੂੰ ਕਹਿ ਦੇਣਾ ਕਿ ਮਦਨਰੰਜਨੀ ਉਮਾਦਤ ਦੀ ਪੱਕੀ ਦੁਸ਼ਮਨ ਹੈ ਜੇਕਰ ਮੈਨੂੰ ਕੁਝ ਕਹਣਗੇ ਤਾਂ ਵੇਖਿਆ ਜਾਵੇ ਗਾ। ਮੈਨੂੰ ਉਮਾਦਤ ਦੀ ਕਾਲੀ ਬੂਥੀ ਵੇਖਣਾ ਮਨਜ਼ੂਰ ਨਹੀ ਇਸਤੋਂ ਮੇਰਾ ਮਰ ਜਾਣਾਂ ਹੀ ਚੰਗਾ ਹੈ॥

ਇਹ ਕਹਿਕੇ ਮਦਨਰੰਜਨੀ ਰੋਣ ਲਗ ਪਈ ਅਰ ਆਪਣੀ ਮਾਤਾ ਦੇ ਗਲ ਚੰਮੜ ਗਈ। ਰਾਨੀ ਨੇ ਉਸਨੂੰ ਛਾਤੀ ਨਾਲ ਲਾ ਲਿਆ ਅਰ ਅਥਰੂ ਵਗਾਂਦਿਆਂ ਹੋਇਆਂ ਪਿਆਰ ਨਾਲ ਕਿਹਾ—"ਤੂੰ ਕੁਝ ਘਾਬਰ ਨਾ ਜਿਥੋਂ ਤਕ ਮੈਥੋਂ ਹੋਵੇਗਾ ਮੈਂ ਇਹ ਕਦੀ ਨਾ ਹੋਣ ਦਿਆਂਗੀ, ਜੇ ਰਾਜਾ ਕਿਸੇ ਤਰਾਂ ਨਾ ਮੰਨੇਗਾ ਤਾਂ ਆਪਨੀ ਜਾਨ ਵੀ ਦੇ ਦਿਆਂਗੀ ਮੌਤ ਤਾਂ ਦੂਰ ਨਹੀਂ ਹੈ॥

ਤੇਰੇ ਤੋਂ ਪਹਿਲਾਂ ਮੈਂ ਜ਼ਹਿਰ ਖਾਲਾਂ ਗੀ। ਆਪਣੇ ਜੀਉਂਦਿਆਂ ਤੈਨੂੰ ਦੁਖੀ ਨ ਹੋਣ ਦਿਆਂ ਗੀ ਤੇਰੇ ਤੋਂ ਰਾਜਾ ਜੀ ਪੁਛਨ ਤਾਂ ਸਾਫ ਨਾਂ ਹੀ ਆਖ ਦੇਨਾ, ਜਦ ਗੁਸੇ ਹੋ ਜਾਨ ਮੈ ਉਹਨਾਂ ਦੀ ਨਾ ਮੰਨਾਗੀ, ਤੂੰ ਏਥੇ ਠਹਿਰ ਮੈਂ ਜਾਂਦੀ ਹਾਂ।

ਇਹ ਕਹਿਕੇ ਰਾਨੀ ਉਠੀ ਤੇ ਗਿਰਵਰ ਸਿੰਘ ਦੇ ਕੋਲ ਪੌਹਚ ਕੇ ਬੜੀ ਅਧੀਨਤਾ ਨਾਲ ਬੋਲੀ—

ਰਾਨੀ—ਮਹਾਰਾਜ! ਮੇਰੀ ਰਾਏ ਵਿਚ ਮਦਨਿਰੰਜਨੀ ਦਾ ਸੰਜੋਗ ਉਮਾਦਤ ਨਾਲ ਕਰਨਾ ਕਿਸੇ ਤਰਾਂ ਠੀਕ ਨਹੀਂ। ਅਜਿਹਾ ਕਦੀ ਨਹੀਂ ਹੋਇਆ ਕਿ ਰਾਜ ਕੁਮਾਰੀ ਮੰਤ੍ਰੀ ਦੇ ਘਰ ਵਿਆਹੀ ਹੋਵੇ। ਇਸ ਵਿਚ ਆਪਦੀ ਬੜੀ ਬਦਨਾਮੀ

ਹੋਵੇਗੀ। ਸਾਰੀਆਂ ਰਾਜ ਧਾਨੀਆਂ ਵਿਚ ਏਹ ਗਲ ਫੈਲ ਜਾਏਗੀ ਅਰ ਸਭ ਆਪਨੂੰ ਬਦਨਾਮ ਕਰਨ ਗੇ। ਆਪ ਦੇ ਏਥੇ ਰੁਪਏ ਦਾ ਕੀ ਘਾਟਾ ਹੈ, ਜੋ ਖਰਚ ਵਲ ਬੜਾ ਧਿਆਨ ਦੇ ਰਹੇ ਹੋ ਅਜਿਹੇ ਕੰਮਾਂ ਵਿਚ ਰੁਪਯਾ ਲਗਦਾ ਹੀ ਹੈ ਇਸ ਵਿਚ ਸੋਚ ਦੀ ਕੀ ਲੋੜ ਹੈ? ਜਦ ਦੂਸਰੇ ਰਾਜੇ ਵਿਆਹ ਵਾਸਤੇ ਕਹਿ ਰਹੇ ਹਨ ਤਾਂ ਹਰੀਦਤ ਦੇ ਘਰ ਕਰਨ ਦਾ ਕੀ ਫਾਇਦਾ ਹੈ? ਰਾਜਾ ਸ਼੍ਰੀਦਤ ਦਾ ਲੜਕਾ ਬੜਾ ਸੁੰਦਰ ਅਰ ਹੁਸ਼ਿਆਰ ਹੈ, ਜੇ ਓਥੇ ਕਰ ਦਿਓ ਤਾਂ ਕੀ ਭੈੜੀ ਗਲ ਹੈ? ਸ਼੍ਰੀਦਤ ਜੀ ਆਪਦੇ ਬਰਾਬਰ ਦੇ ਰਾਜਾ ਹਨ ਉਹਨਾਂ ਵਿਚ ਤੇ ਹਰੀਦਤ ਵਿਚ ਜਮੀਨ ਅਸਮਾਨ ਦਾ ਫਰਕ ਹੈ, ਹਰੀਦਤ ਫੇਰ ਵੀ ਤਾਂ ਨੌਕਰ ਹੀ ਹੈ। ਨੌਕਰ ਅਰ ਰਾਜੇ ਦੀ ਕੀ ਬਰਾਬਰੀ? ਦੂਜੇ ਜੇ ਤੁਸਾਂ ਰਾਜਕੁਮਾਰੀ ਦਾ ਵਿਆਹ ਹਰੀ ਦਤ ਦੇ ਘਰ ਕਰ ਦਿਤਾ ਤਾਂ ਗਲ ਗਲ ਵਿਚ ਆਪਨੂੰ ਉਸਤੋਂ ਦਬਨਾਂ ਪਵੇਗਾ। ਏਸ ਲਈ ਮੇਰੀ ਰਾਏ ਵਿਚ ਤਾਂ ਇਹ ਵਿਆਹ ਠੀਕ ਨਹੀਂ ਅਰ ਨਾਂ ਹੀ ਕੁਮਾਰੀ ਨੂੰ।

ਗਿਰਵਰਃ—(ਡੂੰਗੀ ਨਜ਼ਰ ਨਾਲ) ਮੈਂ ਤਾਂ ਤੁਹਾਨੂੰ ਬੁਧਿਮਾਨ ਸਮਝਦਾ ਸੀ ਪਰ ਕੁਝ ਨਹੀਂ। ਤੁਹਾਡੀ ਅਰ ਕੁਮਾਰੀ ਦੋਹਾਂ ਦੀ ਅਕਲ ਤੇ ਪਥਰ ਪੈ ਗਏ ਹਨ ਤੁਸੀ ਹਰੀ ਦਤ ਨੂੰ ਨੌਕਰ ਸਮਝੀ ਬੈਠੀਆਂ ਹੋ, ਜਾਨਦੀਆਂ ਨਹੀਂ, ਕਿ ਮੰਤ੍ਰੀ ਦਾ ਦਰਜਾ ਰਾਜੇ ਦੇ ਬਰਾਬਰ ਹੁੰਦਾ ਹੈ? ਫੇਰ ਵਿਆਹ ਵਿਚ ਕੀ ਹਰਜ ਹੈ? ਦੂਜੇ ਇਹ ਕਿ ਮਦਨਿਰੰਨੀ ਦੇ ਸੌਹਰੇ ਏਸੇ ਸ਼ਹਿਰ ਵਿਚ ਹੋਨਗੇ। ਜਿਸ ਨਾਲ ਹਰ ਵੇਲੇ, ਜਿਸ

ਵੇਲੇ ਜਰੂਰਤ ਹੋਵੇ ਉਹ ਤੁਹਾਡੇ ਕੋਲ ਆ ਸਕੇਗੀ ਅਰ ਜੇ ਤੁਸੀ ਕਹੋਗੇ ਤਾਂ ਉਮਾਦਤ ਨੂੰ ਅਸੀ ਆਪਨੇ ਘਰ ਬੁਲਾ ਲਾਂ ਗੇ ਜਿਸ ਨਾਲ ਕੁਮਾਰੀ ਹਰ ਵੇਲੇ ਤੁਹਾਡੇ ਕੋਲ ਰਹੇਗੀ ।

ਰਾਨੀ–ਏਹ ਸਭ ਸਚ ਹੈ, ਪ੍ਰੰਤੂ ਆਪ ਧਿਆਨ ਦੇਕੇ ਵੇਖ ਲਓ ਕਿ ਉਮਾਦਤ ਨਾਲ ਵਿਆਹ ਕਰਨ ਨਾਲ ਕਿਨੇ ਨੁਕਸਾਂਨ ਹਨ ? ਜੇ ਆਪਨੂੰ ਧਨ ਦਾ ਖਿਆਲ ਹੈ ਤਾਂ ਇਸ ਸਮੇਂ ਜੋ ਕੁਝ ਮੇਰੇ ਕੋਲ ਹੈ ਦੇਨ ਨੂੰ ਤਿਆਰ ਹਾਂ ਏਥੋਂ ਤਕ ਕਿ ਆਪਨੇ ਸਭ ਗਹਿਣੇ ਇਸ ਕੰਮ ਲਈ ਦੇਨ ਨੂੰ ਖੁਸ਼ੀ ਨਾਲ ਤਿਆਰ ਹਾਂ, ਆਪ ਲੈਕੇ ਖਰਚ ਕਰੋ ਅਰ ਜੋ ਆਪ ਏਹ ਨਹੀਂ,......

ਗਿਰਵਰਃ–( ਗੁਸੇ ਨਾਲ ) ਤੁਸੀ ਕੁਝ ਵੀ ਨਹੀਂ ਸਮਝਦੇ, ਤੁਹਾਡੇ ਕੋਲ ਜੋ ਕੁਝ ਹੈ ਕੀ ਉਹ ਕਿਸੇ ਦੂਜੇ ਦਾ ਹੈ ? ਸਾਡਾ ਨਹੀਂ, ਜੋ ਤੁਸੀ ਸਭ ਆਪਣੇ ਗਹਿਣੇ ਅਰ ਧਨ ਖਰਚ ਕਰ ਦਿਓ ਤਾਂ ਨੁਕਸਾਨ ਦਿਸਦਾ ਹੈ ? ਏਹ ਗਲਾਂ ਬ੍ਰਿਥੀਆਂ ਹਨ, ਤੁਹਾਨੂੰ ਸਾਡੀ ਆਗਿਆ ਅਨੁਸਾਰ ਜਲਦੀ ਮਦਨਿਰੰਜਨੀ ਦਾ ਵਿਆਹ ਕਰਨਾ ਚਾਹੀਏ, ਜੇ ਕੁਝ ਬਦ-ਨਾਮੀ ਤਾਂ ਸਾਡੀ ਕੀ ਤੁਹਾਡੀ । ਏਹ ਸਮਾ ਭਗਵਾਨ ਦੀ ਕ੍ਰਿਪਾ ਨਾਲ ਚੰਗਾ ਹੈ, ਸਾਨੂੰ ਸਿਰਫ ਛੇ ਲਖ ਰੁਪਯਾ ਖਰਚ ਕਰਨਾ ਪਏਗਾ । ਬਾਕੀ ਸਭ ਹਰੀਦਤ ਕਰਨ ਵਾਸਤੇ ਕਹਿੰਦਾ ਹੈ, ਜੋ ਓਸਨੇ ਪਹਿਲਾਂ ਤੋਂ ਉਮਾਦਤ ਦੇ ਵਿਆਹ ਲਈ ਜੋੜ ਰਖਿਆ ਹੈ ਏਥੇ ਰਾਜਾ ਨੇ ਉਹ ਸਭ ਗਲਾਂ ਜੇਹੜੀਆਂ ਹਰੀਦਤ ਨੇ ਕਹੀਆਂ ਸਨ,

ਰਾਨੀ ਨੂੰ ਦਸੀਆਂ ਅਰ ਮਦਨਰੰਜਨੀ ਨੂੰ ਕੋਲ ਬੁਲਾਕੇ ਦੋਹਾਂ ਨੂੰ ਬਹੁਤ ਦੇਰ ਤਕ ਸਮਝਾਇਆ। ਪਰ ਉਨਹਾਂ ਦੀ ਮਰਜੀ ਨਾਂ ਪਾਈ। ਰਾਜਾ ਗਿਰਵਰ ਸਿੰਘ ਨੂੰ ਇਹ ਗਲ ਬਹੁਤ ਭੈੜੀ ਭਾਸੀ। ਓਹ ਕਰੋਧ ਨਾਲ ਭਰ ਗਏ। ਅਖਾਂ ਲਾਲ ਹੋ ਗਈਆਂ ਦੋਹਾਂ ਦੇ ਮੂਹੋਂ ਬਰਾਬਰ ਇਨਕਾਰ ਦਾ ਸ਼ਬਦ ਸੁਣਕੇ ਹੋਰ ਭੀ ਕਰੋਧੀ ਹੋ ਗਏ ਅਰ ਸੋਚਨ ਲਗੇ ਕਿ ਇਸ ਤ੍ਰੀਆਂ ਦੀ ਬੁਧੀ ਬੜੀ ਖਰਾਬ ਹੋਂਦੀ ਹੈ ਇਹ ਦੋਵੇਂ ਮੂਰਖ ਹਨ। ਸਾਡੇ ਰੁਪਏ ਦਾ ਜ਼ਰਾ ਖਿਆਲ ਨਹੀ ਕਰਦੀਆਂ, ਜੇ ਮਦਨਰੰਜਨੀ ਮਰ ਜਾਂਦੀ ਤਾਂ ਏਨਾ ਝਗੜਾ ਕਿਉਂ ਹੁੰਦਾ ਇਨਾਂ ਨੂੰ ਹੁਣੇ ਜਮ ਲੋਕ ਪਹੁੰਚਣਾ ਚਾਹੀਦਾ ਹੈ ਜਿਸ ਨਾਲ ਸਾਰਾ ਬਖੇੜਾ ਵੀ ਮਿਟ ਜਾਏ ਤੇ ਰੁਪਯਾ ਵੀ ਬਚ ਜਾਵੇ, ਇਨਹਾਂ ਨੇ ਮੇਰਾ ਹੁਕਮ ਨਹੀ ਮੰਨਿਆ, ਇਨਹਾਂ ਮੈਨੂੰ ਖਵਰੇ ਕੀ ਸਮਝਿਆ। ਹੁਣ ਅਪਨੀ ਕਰਨੀ ਦਾ ਆਪ ਹੀ ਫਲ ਭੋਗਨਗੀਆਂ। ਹੁਣੇ ਹੀ ਦੋਹਾਂ ਦੀ ਸਫਾਈ ਕਰ ਦੇਣੀ ਚਾਹੀਦੇ ਜਦੋਂ ਤਲਵਾਰ ਗਲ ਤੇ ਪਏਗੀ ਤਾਂ ਇਨਕਾਰ ਦਾ ਮਜ਼ਾ ਆਪੇ ਆਜਾਏ ਗਾ।

ਇਹੋ ਜੇਹੀਆਂ ਬਹੁਤਸਾਰੀਆਂ ਗੱਲਾਂ ਓਹਨਾਂ ਦੇ ਦਿਲ ਵਿਚ ਆਉਣ ਲਗੀਆਂ ਗੁਸੇ ਦੇ ਮਾਰੇ ਵਡੀਆਂ ਵਡੀਆਂ ਤੇਜ ਲਾਲ ਅਖਾਂ ਕਢਕੇ ਓਹਨਾਂ ਵਲ ਵੇਖ ਰਹੇ ਸਨ। ਕਦੀ ਤਲਵਾਰ ਦੇ ਕਬਜੇ ਤੇ ਹਥ ਲੈ ਜਾਂਦੇ, ਕਦੀ ਉਠਕੇ ਉਨਾਂ ਵਲ ਜਾਨ ਦਾ ਨਿਸਚਾ ਕਰਦੇ ਤੇ ਕਦੀ ਫੇਰ ਬੈਹ ਜਾਂਦੇ ਅਰ ਪਤਾ ਨਹੀ ਕੀ ਸੋਚਨ ਲਗ ਪੈਂਦੇ, ਰਾਨੀ ਉਨਾਂ

ਦੀ ਇਹਦਸ਼ਾ ਵੇਖ ਕੁਮਾਰੀਨੂੰ ਨਾਲਲੈ ਮਹਲ ਵਲ ਟੁਰਪਈ ਰਾਜਾ ਗਿਰਵਰ ਸਿੰਘ ਨੂੰ ਹੋਰ ਭੀ ਕਰੋਧ ਆਇਆ ਅਰ ਤੁਰਤ ਤਲਵਾਰ ਖਿਚ ਰਾਨੀ ਅਰ ਕੁਮਾਰੀ ਤੇ ਝਪਟੇ, ਜਿਸਦੇ ਨਾਲ ਹੀ ਰਾਜ ਮਹਲ ਵਿਚ ਬੜਾ ਘਮਸਾਨ ਮਚ ਗਿਆ ॥

ਹੁਣ ਅਸੀ ਆਪਣੇ ਉਪਨਿਆਸ ਸੰਬੰਧੀ ਕੁਝ ਰਾਜਧਾਨੀਆਂ ਅਰ ਰਾਜਿਆਂ ਦਾ ਹਾਲ ਜੋ ਕੁਝ ਸਾਡੀ ਸਮਝ ਵਿਚ ਆ ਗਿਆ ਹੈ ਲਿਖ ਦੇਨਾ ਉਚਿਤ ਸਮਝਦੇ ਹਾਂ, ਅਰ ਆਪਨੇ ਪ੍ਰੇਮੀ ਪਾਠਕਾਂ ਦੇ ਦਿਲ ਵਿਚ ਇਕ ਪਰਕਾਰ ਦਾ ਨਕਸ਼ਾ ਖਿਚ ਦੇਂਦੇ ਹਾਂ ਜਿਸ ਕਰਕੇ ਅਗੇ ਚਲਨ ਤੇ ਓਹਨਾਂ ਨੂੰ ਕਿਸੇ ਪ੍ਰਕਾਰ ਦਾ ਭਰਮ ਨਾ ਹੋਵੇ ॥

ਰਾਨੀ ਨੂੰ ਦਸੀਆਂ ਅਰ ਮਦਨਰੰਜਨੀ ਨੂੰ ਕੋਲ ਬੁਲਾਕੇ ਦੋਹਾਂ ਨੂੰ ਬਹੁਤ ਦੇਰ ਤਕ ਸਮਝਾਇਆ। ਪਰ ਉਨਹਾਂ ਦੀ ਮਰਜੀ ਨਾਂ ਪਾਈ। ਰਾਜਾ ਗਿਰਵਰ ਸਿੰਘ ਨੂੰ ਇਹ ਗਲ ਬਹੁਤ ਭੈੜੀ ਭਾਸੀ। ਓਹ ਕਰੋਧ ਨਾਲ ਭਰ ਗਏ । ਅਖਾਂ ਲਾਲ ਹੋ ਗਈਆਂ ਦੋਹਾਂ ਦੇ ਮੂਹੋਂ ਬਰਾਬਰ ਇਨਕਾਰ ਦਾ ਸ਼ਬਦ ਸੁਣਕੇ ਹੋਰ ਭੀ ਕਰੋਧੀ ਹੋ ਗਏ ਅਰ ਸੋਚਨ ਲਗੇ ਕਿ ਇਸ ਤ੍ਰੀਆਂ ਦੀ ਬੁਧੀ ਬੜੀ ਖਰਾਬ ਹੋਂਦੀ ਹੈ ਇਹ ਦੋਵੇਂ ਮੂਰਖ ਹਨ। ਸਾਡੇ ਰੁਪਏ ਦਾ ਜ਼ਰਾ ਖਿਆਲ ਨਹੀ ਕਰਦੀਆਂ, ਜੇ ਮਦਨਰੰਜਨੀ ਮਰ ਜਾਂਦੀ ਤਾਂ ਏਨਾ ਝਗੜਾ ਕਿਉਂ ਹੁੰਦਾ ਇਨਾਂ ਨੂੰ ਹੁਣੇ ਜਮ ਲੋਕ ਪਹੁੰਚਨਾ ਚਾਹੀਦਾ ਹੈ ਜਿਸ ਨਾਲ ਸਾਰਾ ਬਖੇੜਾ ਵੀ ਮਿਟ ਜਾਏ ਤੇ ਰੁਪਯਾ ਵੀ ਬਚ ਜਾਵੇ, ਇਨਹਾਂ ਨੇ ਮੇਰਾ ਹੁਕਮ ਨਹੀ ਮੰਨਿਆ, ਇਨਹਾਂ ਮੈਨੂੰ ਖਵਰੇ ਕੀ ਸਮਝਿਆ। ਹੁਣ ਅਪਨੀ ਕਰਨੀ ਦਾ ਆਪ ਹੀ ਫਲ ਭੋਗਨ ਗੀਆਂ। ਹੁਣੇ ਹੀ ਦੋਹਾਂ ਦੀ ਸਫਾਈ ਕਰ ਦੇਣੀ ਚਾਹੀਏ ਜਦੋਂ ਤਲਵਾਰ ਗਲ ਤੇ ਪਏਗੀ ਤਾਂ ਇਨਕਾਰ ਦਾ ਮਜਾ ਆਪੇ ਆਜਾਏ ਗਾ।

ਇਹੋ ਜੇਹੀਆਂ ਬਹੁਤਸਾਰੀਆਂ ਗੱਲਾਂ ਓਹਨਾਂ ਦੇ ਦਿਲ ਵਿਚ ਆਉਣ ਲਗੀਆਂ ਗੁਸੇ ਦੇ ਮਾਰੇ ਵਡੀਆਂ ਵਡੀਆਂ ਤੇਜ਼ ਲਾਲ ਅਖਾਂ ਕਢਕੇ ਓਹਨਾਂ ਵਲ ਵੇਖ ਰਹੇ ਸਨ। ਕਦੀ ਤਲਵਾਰ ਦੇ ਕਬਜੇ ਤੇ ਹਥ ਲੈ ਜਾਂਦੇ, ਕਦੀ ਉਠਕੇ ਉਨਾਂ ਵਲ ਜਾਨ ਦਾ ਨਿਸਚਾ ਕਰਦੇ ਤੇ ਕਦੀ ਫੇਰ ਬੈਹ ਜਾਂਦੇ ਅਰ ਪਤਾ ਨਹੀ ਕੀ ਸੋਚਨ ਲਗ ਪੈਂਦੇ, ਰਾਨੀ ਉਨਾਂ

ਦੀ ਇਹਦਸ਼ਾ ਵੇਖ ਕੁਮਾਰੀਨੂੰ ਨਾਲਲੈ ਮਹਲ ਵਲ ਟੁਰਪਈ ਰਾਜਾ ਗਿਰਵਰ ਸਿੰਘ ਨੂੰ ਹੋਰ ਭੀ ਕਰੋਧ ਆਇਆ ਅਰ ਤੁਰਤ ਤਲਵਾਰ ਖਿਚ ਰਾਨੀ ਅਰ ਕੁਮਾਰੀ ਤੇ ਝਪਟੇ, ਜਿਸਦੇ ਨਾਲ ਹੀ ਰਾਜ ਮਹਲ ਵਿਚ ਬੜਾ ਘਮਸਾਨ ਮਚ ਗਿਆ ॥

ਹੁਣ ਅਸੀ ਆਪਣੇ ਉਪਨਿਆਸ ਸੰਬੰਧੀ ਕੁਝ ਰਾਜ ਧਾਨੀਆਂ ਅਰ ਰਾਜਿਆਂ ਦਾ ਹਾਲ ਜੋ ਕੁਝ ਸਾਡੀ ਸਮਝ ਵਿਚ ਆ ਗਿਆ ਹੈ ਲਿਖ ਦੇਨਾ ਉਚਿਤ ਸਮਝਦੇ ਹਾਂ, ਅਰ ਆਪਨੇ ਪ੍ਰੇਮੀ ਪਾਠਕਾਂ ਦੇ ਦਿਲ ਵਿਚ ਇਕ ਪਰਕਾਰ ਦਾ ਨਕਸ਼ਾ ਖਿਚ ਦੇਂਦੇ ਹਾਂ ਜਿਸ ਕਰਕੇ ਅਗੇ ਚਲਨ ਤੇ ਓਹਨਾਂ ਨੂੰ ਕਿਸੇ ਪ੍ਰਕਾਰ ਦਾ ਭਰਮ ਨਾ ਹੋਵੇ ॥

# ਤੀਜਾ ਕਾਂਡ

ਸ਼ਿਵਪੁਰੀ ਤੋਂ ਵੀਹ ਕੋਹ ਉਤਰ ਪੂਰਬ ਦੇ ਕੋਨੇ ਤੇ ਇਕ ਰਾਜਧਾਨੀ ਕਿਸ਼ਨਪੁਰ ਦੇ ਨਾਮ ਨਾਲ ਪ੍ਰਸਿਧਹੈ ਜਿਥੋਂ ਦੇ ਰਾਜਾ ਸ੍ਰੀਦਤ ਜੀ ਬੜੇ ਧਰਮਾਤਮਾ ਅਰ ਕ੍ਰਿਪਾਲੂ ਹਨ। ਇਨਹਾਂ ਦੇ ਸਪੁਤਰ ਮਹਿੰਦਰ ਕੁਮਾਰ ਜਿਨਹਾਂ ਦਾ ਹਾਲ ਪਹਿਲੇ ਆ ਚੁਕਿਆ ਹੈ। ਸ਼ਿਵ ਪੁਰੀ ਦੇ ਰਾਜੇ ਗਿਰਵਰ ਸਿੰਘ ਦੀ ਕੁਮਾਰੀ ਮਦਨਰੰਜਨੀ ਨੂੰ ਜਾਨ ਤੋਂ ਬਹੁਤਾ ਚਾਹੁਦੇ ਸਨ, ਜਿਹਾ ਕਿ ਪਹਿਲਾਂ ਪਤਾ ਲਗ ਚੁਕਾ ਹੈ ਮਦਨ ਰੰਜਨੀ ਨੂੰ ਉਨਹਾਂ ਇਕ ਮੇਲੇ ਵਿਚ ਵੇਖਿਆ ਸੀ ਅਰ ਅਖਾਂ ਚਾਰ ਹੁੰਦਿਆਂ ਹੀ ਦੁਹਾਂ ਨੂੰ ਇਕ ਦੂਜੇ ਨਾਲ ਪ੍ਰੇਮ ਹੋਗਿਆ ਸੀ, ਓਸ ਸਮੇਂ ਤੋਂ ਕੁਮਾਰ ਬਹੁਤ ਬੇਚੈਨ ਹੋ ਰਹੇ ਸਨ, ਇਸੇ ਕਾਰਨ ਸ਼ਿਕਾਰ ਦਾ ਬਹਾਨਾ ਕਰ ਆਪਣੇ ਪਿਤਾ ਤੋਂ ਅਠ ਦਿਨ ਦੀ ਛੁਟੀ ਲੈ ਸੋਮ ਦਤ ਅਰ ਕੁਝ ਸਿਪਾਹੀ ਸਵਾਰਾਂ ਦੇ ਨਾਲ ਕਿਸ਼ਨਪੁਰੋਂ ਟੁਰ ਪਏ । ਸੋਮਦਤ ਮਹਾਰਾਜਾ ਕਿਸ਼ਨਪੁਰ ਦੇ ਮੰਤਰੀ (ਬੈਜਨਾਥ) ਦਾ ਪੁਤਰ ਅਰ ਕੁਮਾਰ ਦਾ ਪਰਮ ਮਿਤਰ ਸੀ, ਬੈਜਨਾਥ ਬਹੁਤ ਦਿਨਾਂ ਤੋਂ ਬੀਮਾਰ ਸੀ ਉਸਦਾ ਕੰਮ ਸੋਮਦਤ ਹੀ ਕਰਦਾ ਸੀ। ਪਰੰਤੂ ਅਜੇ ਤਕ ਮੰਤਰੀ ਦੀ ਪਦਵੀ ਨਹੀ ਦਿਤੀ ਗਈ ਸੀ । ਮਹਿੰਦਰ ਕੁਮਾਰ ਸਭ ਨੂੰ ਨਾਲ ਲੈ ਸ਼ਿਵ ਪੁਰੀ ਵਲ ਟੁਰੇ ਅਰ ਸ਼ਹਿਰ ਵਿਚ ਨਾ ਜਾਕੇ ਦੋ ਕੋਹ ਪੂਰਬ ਵਲ ਇਕ ਜੰਗਲ

ਵਿਚ ਆਪਨਾ ਡੇਰਾ ਜਮਾਇਆ, ਇਸਦੇ ਪਿਛੋਂ ਕਈ ਜਸੂਸਾਂ ਨੂੰ ਸ਼ਿਵਪੁਰੀ ਦਾ ਹਾਲ ਚਾਲ ਲੈਨ ਲਈ ਭੇਜਿਆ ਅਕਸਰ ਆਪ ਵੀ ਸੌਦਾਗਰਾਂ ਦੇ ਭੇਸ ਵਿਚ ਓਥੇ ਜਾਇਆ ਕਰਦੇ ਸਨ ॥

ਸ਼ਿਵਪੁਰੀ ਤੋਂ ਬਾਈ ਕੋਹ ਪੂਰਬ ਵਲ, ਕਰਨਾਲੀ ਨਦੀ ਦੇ ਕਿਨਾਰੇ ਤੇ, ਇਕ ਬਹੁਤ ਹੀ ਵਡੀ ਰਾਜਧਾਨੀ ਰਾਮਨਗਰ ਹੈ, ਓਥੇ ਰਾਨੀ ਸਵਿਤ੍ਰੀ ਜਿਨਾਂ ਦਾ ਥੋੜਾ ਜਿਹਾ ਹਾਲ ਅਗੇ ਲਿਖ ਚੁਕੇ ਹਾਂ ਰਾਜ ਕਰਦੀ ਹੈ । ਰਾਮਨਗਰ, ਕਰਨਾਲੀ ਨਦੀ ਦੇ ਬਿਲਕੁਲ ਕਿਨਾਰੇ ਤੇ ਵਸਦਾ ਹੈ ਅਰ ਪਹਾੜਾਂ ਨਾਲ ਅਜਿਹਾ ਘਿਰਿਆ ਹੋਇਆ ਹੈ ਕਿ ਸਿਵਾਏ ਨਦੀ ਦੇ ਹੋਰ ਕੋਈ ਰਸਤਾ ਬਾਹਰ ਜਾਨਦਾ ਨਹੀਂ, ਸਿਰਫ ਨਦੀ ਦੇ ਹੀ ਰਾਹ ਅਕਸਰ ਆਦਮੀ ਬਾਹਰ ਆਉਂਦੇ ਜਾਂਦੇ ਸਨ, ਇਹ ਰਸਤਾ ਜਿਸਨੂੰ ਨਦੀ ਕਹਿਨਾ ਚਾਹੀਏ, ਦੋਹੀਂ ਪਾਸੀਂ ਪਹਾੜਾਂ ਨਾਲ ਘਿਰਿਯਾ ਹੋਯਾ ਹੈ ਅਰ ਇਹ ਸਿਲ-ਸਿਲਾ ਕੋਹਾਂ ਤਕ ਦੂਰ ਲਗ ਗਿਆ ਹੈ । ਪਹਾੜਾਂ ਦੀ ਢਲਵਾਨ ਨਦੀ ਦੀ ਵਲ ਅਜਿਹੀ ਹੈ ਕਿ ਜੇ ਕੋਈ ਹੌਲੀ ਤੋਂ ਹੌਲੀ ਚੀਜ਼ਵੀ ਹੇਠਾਂ ਡਿਗਦੀਹੈ ਸਿਧੀ ਨਦੀ ਵਿਚ ਹੀ ਜਾਂਦੀ ਹੈ । ਕਿਨਾਰੇ ਓਸ ਨਦੀ ਦੇ ਐਡੇ ਉਚੇ ਹਨ ਕਿ ਕੋਈ ਆਦਮੀ ਨਦੀ ਤੋਂ ਉਨਾਂ ਤੇ ਚੜ੍ਹਕੇ ਆਪਨੀ ਜਾਨ ਨਹੀ ਬਚਾ ਸਕਦਾ, ਰਸਤਾ ਬੜਾ ਭਿਆਨਕ ਹੈ, ਅਨਜਾਨ ਆਦਮੀ ਨੂੰ ਓਥੇ ਜਾਨ ਨਾਲ ਬੜਾ ਭੈ ਮਲੂਮ ਹੁੰਦਾ ਹੈ, ਅਕਸਰ ਓਹ ਲੋਕ ਇਸੇ

ਰਸਤੇ ਆਉਂਦੇ ਜਾਂਦੇ ਹਨ ਜਿਹੜੇ ਵਪਾਰ ਕਰਦੇ ਹਨ। ਕਦੀ ੨ ਰਾਨੀ ਸਵਿਤਰੀ ਵੀ ਸੈਰ ਦੇ ਲਈ ਅਥਵਾ ਮਹਿੰਦਰ ਕੁਮਾਰ ਨੂੰ ਢੂੰਡਨ ਲਈ ਨਾਵ ਦਵਾਰਾ ਆਉਂਦੀ ਜਾਂਦੀ ਹੈ, ਇਨਹਾਂ ਦੀ ਰਾਜਧਾਨੀ ਸ਼ਿਵਪੁਰੀ ਅਰ ਕਿਸ਼ਨ ਪੁਰ ਤੋਂ ਬਹੁਤ ਵਡੀ ਹੈ ਇਥੇ ਹਰ ਤਰਾਂ ਦੀਆਂ ਚੀਜਾਂ ਉਗਦੀਆਂ ਹਨ ਪਰ ਰਾਨੀ ਦਾ ਹੁਕਮ ਹੈ ਕਿ ਇਥੇ ਦੀ ਪੈਦਾਵਾਰ ਬਾਹਰ ਨ ਜਾਵੇ, ਇਸ ਤਰਾਂ ਬਾਹਰ ਦੀਆਂ ਚੀਜ਼ਾ ਭੀ ਰਾਮ ਨਗਰ ਵਿਚ ਘਟ ਆਉਂਦੀਆਂ ਸੀ ਜਿਸ ਕਰਕੇ ਇਹ ਰਸਤਾ ਬਹੁਤ ਘਟ ਚਲਦਾ ਹੈ ॥

ਰਾਨੀ ਸਵਿਤਰੀ ਨੂੰ ਗੱਦੀ ਤੇ ਬੈਠਿਆਂ ਅਜੇ ਥੋੜੇ ਹੀ ਦਿਨ ਹੋਏ ਹਨ। ਇਨਹਾਂ ਦੇ ਪਿਤਾ ਮਹਾਰਾਜਾਂ ਬਲਬੀਰ ਦਤ ਦੇ ਘਰ ਕੋਈ ਪੁਤਰ ਨਹੀ ਸੀ ਇਸੇ ਲਈ ਓਹਨਾਂ ਦੇ ਮਰਨ ਦੇ ਪਿਛੋਂ ਸਵਿਤਰੀ ਨੂੰ ਰਾਨੀ ਦੀ ਪਦਵੀ ਪ੍ਰਾਪਤ ਹੋਈ ਅਰ ਓਹ ਰਾਜ ਕਰਨ ਲਗੀ। ਇਨਹਾਂ ਦੀ ਅਵਸਥਾ ਐਸ ਵੇਲੇ ਪੰਦਰਾਂ ਵਰਹੇ ਦੀ ਹੈ, ਪਰੰਤੂ ਇਨਾਂ ਦਾ ਵਿਆਹ ਅਜੇ ਤਕ ਨਹੀ ਹੋਇਆ, ਕਿਉਂਕਿ ਰਾਜਾ ਬਲਬੀਰ ਦਤ ਜਦ ਕਦੀ ਇਨਾਂ ਦੇ ਵਿਆਹ ਦਾ ਬੰਦੋਬਸਤ ਕਰਦੇ ਤਾਂ ਮਨਾਂ ਕਰ ਦੇਂਦੀ ਅਰ ਕਹਿ ਦੇਂਦੇ ਕਿ ਜੇ ਆਪਨੇ ਮੇਰਾ ਵਿਆਹ ਕਰ ਦਿਤਾ ਤਾਂ ਮੈਂ ਜ਼ਹਿਰ ਖਾਕੇ ਮਰ ਜਾਵਾਂਗੀ ਇਸ ਗਲ ਤੇ ਰਾਜਾ ਜੀ ਮਜਬੂਰ ਹੋ ਜਾਂਦੇ ਸਨ, ਉਨਾਂ ਦੀ ਹੋਰ ਕੋਈ ਸੰਤਾਨ ਨਹੀ ਸੀ ਇਸ ਲਈ ਸ਼ਵਿਤਰੀ ਨੂੰ ਬਹੁਤ ਲਾਡ ਪਿਆਰ ਨਾਲ ਰਖਦੇ ਸਨ ਅਰ ਕੋਮਲ ਬਚਨਾ ਨਾਲ ਉਸਨੂੰ ਸਮਝਾਇਆ ਕਰਦੇ

ਸਨ। ਜਦ ਸਵਿਤ੍ਰੀ ਦੀ ਉਮਰ ਚੌਦਾਂ ਵਰਹੇ ਤੋਂ ਵਡੀ ਹੋਈ ਅਰ ਰਾਜਾ ਬਲਬੀਰ ਦਤ ਦੀ ਬਦਨਾਮੀ ਹੋਣ ਲਗੀ, ਕਿ ਉਹ ਜਵਾਨ ਲੜਕੀ ਦਾ ਵਿਆਹ ਨਹੀਂ ਕਰਦੇ ਤਾਂ ਓਹਨਾਂ ਨੇ ਸਵਿਤ੍ਰੀ ਨੂੰ ਬੁਲਾਕੇ ਬਹੁਤ ਕੁਝ ਸਮਝਾਇਆ ਪਰ ਉਸਦੀ ਮਰਜੀ ਨਾ ਪਾਈ, ਤਾਂ ਰਾਜੇ ਬਲਬੀਰ ਦਤ ਨੇ ਕ੍ਰੋਧ ਵਿਚ ਆਕੇ ਸਵਿਤ੍ਰੀ ਨੂੰ ਇਕ ਚੋਰ ਬਾਗ ਵਿਚ ਜੋ ਮਹਲ ਨਾਲ ਮਿਲਿਆ ਹੋਇਆ ਸੀ ਕੈਦ ਕਰ ਦਿਤਾ, ਅਰ ਕਹਿ ਦਿਤਾ ਕਿ ਇਕ ਸਾਲ ਦੇ ਪਿਛੋਂ ਜੇ ਫੇਰ ਵਿਆਹ ਤੋਂ ਇਨਕਾਰ ਕਰੇ ਗੀ ਤਾਂ ਜਾਨ ਤੋਂ ਮਾਰ ਦਿਤੀ ਜਾਵੇਂਗੀ।

ਏਸੇ ਸਾਲ ਦੇ ਅੰਦਰ, ਅਰਥਾਤ ਜਦੋਂ ਸਵਿਤ੍ਰੀ ਕੈਦ ਸੀ, ਰਾਜਾ ਬਲਬੀਰ ਦਤ ਸੁਰਗਬਾਸ ਹੋ ਗਿਆ ਅਤੇ ਸਵਿਤ੍ਰੀ ਗੱਦੀ ਤੇ ਬੈਠੀ। ਇਹਨਾਂ ਦਾ ਆਪਣਾ ਵਿਆਹ ਨਾਂ ਕਰਨ ਦਾ ਇਹ ਕਾਰਨ ਸੀ ਕਿ ਰਾਮਨਗਰ ਦਾ ਰਾਜ ਏਹ ਆਪਣੇ ਹਥ ਚਾਹੁੰਦੀ ਸੀ। ਅਰ ਵਿਆਹ ਹੋ ਜਾਨ ਤੋਂ ਇਹਨਾਂ ਨੂੰ ਇਹ ਸੰਦੇਹ ਸੀ ਕਿ ਕਿਧਰੇ ਰਾਜਾ ਇਹ ਗੱਦੀ ਮੇਰੇ ਪਤੀ ਨੂੰ ਨਾਂ ਦੇ ਦੇਵੇ। ਇਹ ਖਿਆਲ ਇਨਾਂ ਦੇ ਦਿਲ ਵਿਚ ਐਨਾਂ ਪੱਕਾ ਸੀ ਕਿ ਓਹ ਮਿਟ ਨਹੀਂ ਸੀ ਸਕਦਾ। ਦੂਜੇ ਰਾਜੇ ਦੀ ਵੀ ਵਡੀ ਅਵਸਥਾ ਸੀ, ਅਰ ਬਹੁਤ ਦਿਨਾਂ ਤੋਂ ਬੀਮਾਰ ਰਹਿੰਦੇ ਸਨ। ਸਵਿਤ੍ਰੀ ਨੂੰ ਖਿਆਲ ਸੀ ਕਿ ਹੁਣ ਓਹ ਬਹੁਤੇ ਦਿਨ ਨਾਂ ਜੀਉਣਗੇ ਅਰ ਇਹ ਗਲ ਸੱਚ ਵੀ ਸੀ। ਇਸ ਕਾਰਨ ਕਰਕੇ ਓਹ ਹੁਣ ਵੀ ਵਿਆਹ ਕਰਨ ਤੇ ਰਾਜੀ ਨਾਂ ਹੋਈ। ਰਾਜਾ ਦੇ ਮਰਨ ਦੇ ਪਿਛੋਂ ਜਦ ਇਹ ਗੱਦੀ ਤੇ ਬੈਠੀ ਤਾਂ

ਇਨਹਾਂ ਆਪਨੇ ਵਿਵਾਹ ਦਾ ਆਪ ਹੀ ਬੰਦੋਬਸਤ ਕਰਨਾ ਪਸੰਦ ਕੀਤਾ, ਪਰ ਮਨ ਵਿਚ ਇਹੋ ਵਿਚਾਰ ਕਰ ਲਿਆ ਕਿ ਜਿਸ ਨਾਲ ਵਿਆਹ ਕਰਾਂਗੀ ਉਸ਼ਤੋਂ ਇਕਰਾਰ ਕਰਾ ਲਊਂਗੀ ਕਿ ਰਾਜ ਮੇਰੇ ਹੀ ਹੱਥ ਵਿਚ ਰਹੇ। ਇਸੇ ਹੀ ਮਤਲਬ ਕਰਕੇ ਇਹ ਅਕਸਰ ਬੇੜੀਆਂ ਤੇ ਚੜ੍ਹਕੇ ਕਰਨਾਲੀ ਨਦੀ ਦੇ ਰਾਹ ਸੈਰ ਕਰਨ ਦੇ ਬਹਾਨੇ ਜਾਇਆ ਕਰਦੀ ਸੀ। ਇਕ ਦਿਨ ਇਤਫਾਕ ਨਾਲ ਕਿਧਰੇ ਮਹਿੰਦਰ ਕੁਮਾਰ ਨਾਲ ਮੇਲ ਹੋ ਗਿਆ। ਇਹ ਇਨਹਾਂ ਦੀ ਮੋਹਨੀ ਸੂਰਤ ਦੇਖ ਆਪਣੇਆਪ ਨੂੰ ਭੁਲ ਗਈ ਅਰ ਓਨਾਂ ਨੂੰ ਜਾਨ ਨਾਲੋਂ ਜ਼ਿਆਦਾ ਚਾਹੁਨ ਲਗੀ। ਸਵਿਤਰੀ ਨੇ ਹੁਣ ਆਪਣੇ ਮਨ ਵਿਚ ਚੰਗੀਤਰਾਂ ਠਾਨ ਲਿਆ ਕਿ ਆਪਣਾ ਰਾਜ ਪਾਟ ਸਭ ਇਨਹਾਂ ਤੇ ਨਿਸ਼ਾਵਰ ਕਰਕੇ ਇਨਹਾਂ ਨਾਲ ਹੀ ਵਿਆਹ ਕਰਾਂਗੀ। ਹੁਨ ਤੁਕ ਰਾਨੀ ਸਵਿਤ੍ਰੀ ਨੂੰ ਕੋਈ ਅਜਿਹਾ ਸਮਾ ਨਾਂ ਮਿਲਿਆ ਜੋ ਕੁਮਾਰ ਨੂੰ ਆਪਣਾ ਭੇਦ ਦਸੇ। ਇਹ ਅਕਸਰ ਆਪਨੀ ਸਖੀਆਂ ਨੂੰ ਬਾਹਰ ਭੇਜਿਆ ਕਰਦੀਆਂ ਸੀ, ਏਸ ਮਤਲਬ ਲਈ ਕਿ ਜਿਥੇ ਕੁਮਾਰ ਜੀ ਨੂੰ ਦੇਖਨ ਖਬਰ ਕਰਨ। ਓਸ ਦਿਨ ਵੀ ਜਦ ਇਹ ਕੁਮਾਰ ਜੀ ਨੂੰ ਮਿਲੀਆਂ ਸਨ (ਜਿਹਾ ਕਿ ਪੈਹਲੇ ਕਾਂਡ ਵਿਚ ਦਸਿਆ ਹੈ) ਤਾਂ ਇਨਹਾਂ ਦੀਆਂ ਸਖੀਆਂ ਪਿਆਰੀ ਅਰ ਭਾਮਾ ਨੇ ਇਨਾਂ ਨੂੰ ਖਬਰ ਦਿਤੀ ਸੀ ਕਿ ਐਸ ਵੇਲੇ ਮਹਿੰਦਰ ਕੁਮਾਰ ਫਲਾਨੀ ਜਗਹਾ ਪਹਾੜੀ ਤੇ ਅਜ ਸ਼ਿਕਾਰ ਖੇਡ ਰਹੇ ਹਨ। ਸਵਿਤ੍ਰੀ ਸੈਰ ਦੇ ਬਹਾਨੇ ਓਥੇ ਪਹੁੰਚੀ ਅਰ ਕੁਮਾਰ ਨੂੰ ਮਿਲੀ। ਪਰੰਤੂ ਉਸ ਦਿਨ ਵੀ ਕੁਝ

ਕੰਮ ਨਾਂ ਬਨਿਆ, ਕਿਉਂਕਿ ਕੁਮਾਰ ਦੇ ਸਾਥੀ ਸਵਾਰ ਓਨਾਂ ਦਾ ਪਤਾ ਲਾਂਦੇ ੨ ਉਥੇ ਆ ਪਹੁੰਚੇ ਸਨ। ਰਾਨੀ ਸਵਿਤ੍ਰੀ ਦਾ ਪ੍ਰੇਮ ਦਿਨ ਰਾਤ ਵਧਦਾ ਜਾਂਦਾ ਸੀ। ਹਰ ਵਕਤ ਅਖਾਂ ਦੇ ਸਾਹਮਣੇ ਕੁਮਾਰ ਦੀ ਹੀ ਤਸਵੀਰ ਰਹਿੰਦੀ ਸੀ। ਰਾਤ ਨੀਂਦ ਨਹੀਂ ਆਉਂਦੀ ਸੀ। ਪਾਸੇ ਮਾਰ ੨ ਕੇ ਸਵੇਰਾ ਕਰਦੀਆਂ ਅਰ ਬਹੁਤ ਹੀ ਬੇਚੈਨ ਰਹਿੰਦੀ ਸੀ। ਕੁਮਾਰ ਨੇ ਵੀ ਇਨਾਂ ਦੀ ਨਜ਼ਰ ਸਮਝ ਲਈ,ਪਰ ਉਹ ਤਾਂ ਆਪਨੀ ਮਦਨਰੰਜਨੀ ਦੇ ਪ੍ਰੇਮ ਵਿਚ ਹੀ ਮਸਤ ਰਹਿੰਦੇ ਸਨ। ਸਵਿਤ੍ਰੀ ਦਾ ਧਿਆਨ ਬਹੁਤ ਹੀ ਘਟ ਆਉਂਦਾ ਸੀ ॥

ਅੱਜ ਸਾਡੇ ਕੁਮਾਰ ਨੂੰ ਕਿਸ਼ਨ ਪੁਰ ਛਡਿਆਂ ਚੌਥਾ ਦਿਨ ਹੈ। ਉਨਾਂ ਦੇ ਕੋਲ ਬਹੁਤੇ ਆਦਮੀ ਨਹੀ ਹਨ, ਪਰ ਤਾਂ ਵੀ ਸਾਰੇ ਸਿਪਾਹੀ ਸਵਾਰ ਆਦਿ ਮਿਲਕੇ ਤੀਹ ਚਾਲੀ ਤੋਂ ਘਟ ਨਾਂ ਹੋਣਗੇ। ਪੰਜ ਛੇ ਡੇਰੇ, ਛੋਲਦਾਰੀਆਂ ਵਿਖਾਈ ਦੇਂਦੀਆਂ ਹਨ ਅਰ ਇਕ ਬੜੇ ਡੇਰੇ ਦੇ ਅੰਦਰ ਸਜੇ ਹੋਏ ਪਲੰਗ ਤੇ ਕੁਮਾਰ ਅਰ ਸੋਮਦਤ ਬੈਠੇ ਹਨ। ਕੁਮਾਰ ਜੋ ਕੰਮ ਕਰਦੇ ਹਨ ਉਸ ਵਿਚ ਆਪਨੇ ਮਿਤਰ ਸੋਮਦਤ ਦੀ ਸਲਾਹ ਜਰੂਰ ਲੈ ਲੈਂਦੇ ਹਨ। ਇਸ ਵੇਲੇ ਰਾਤ ਇਕ ਪਹਰ ਤੋਂ ਜ਼ਿਆਦਾ ਬੀਤ ਚੁਕੀ ਹੈ। ਇਨਾਂ ਦੋਹਾਂ ਵਿਚ ਇਹ ਗੱਲਾਂ ਹੋ ਰਹੀਆਂ ਹਨ—

ਕੁਮਾਰ—ਅਜ ਸਾਨੂੰ ਏਥੇ ਆਇਆਂ ਚਾਰ ਦਿਨ ਹੋ ਗਏ ਹਨ, ਪਰੰਤੂ ਹੁਣ ਤਕ ਕੋਈ ਕੰਮ ਨਹੀ ਬਣਿਆ। ਵੇਖੋ ਕਲ ਦਾ ਗਿਆ ਰਾਮਾਧਾਰ ਹੁਣ ਤਕ ਵਾਪਸ ਨਹੀਂ ਆਯਾ।

ਸੋਮਦਤ—ਮੈਂ ਤਾਂ ਆਪਨੂੰ ਪਹਿਲਾਂ ਵੀ ਕਿਹਾ ਸੀ ਕਿ ਇਨਹਾਂ ਆਦਮੀਆਂ ਕੋਲੋਂ ਕੰਮ ਨਿਕਲਨਾ ਬੜਾ ਮੁਸ਼ਕਲ ਹੈ। ਜਦ ਤਕ ਮੈਂ ਜਾਂ ਤੁਸੀ ਨ ਜਾਈਏ ਅਰ ਚਕਰ ਨਾਂ ਲਾਈਏ॥

ਕੁਮਾਰ—ਇਹ ਤਾਂ ਠੀਕ ਹੈ, ਪਰ ਭਾਈ ਸਾਡਾ ਰੋਜ਼ ਦੂਸਰੇ ਦੀ ਰਾਜਧਾਨੀ ਵਿਚ ਜਾਣਾ ਤੇ ਘੁਮਨਾ ਠੀਕ ਨਹੀਂ॥

ਸੋਮਦਤ—ਫਿਰ ਤਾਂ ਬਗੈਰ ਇਸਦੇ ਕੰਮ ਨਾਂ ਚਲੇਗਾ ਦਿਨ ਅਰ ਰਾਤ ਦਾ ਖਿਆਲ ਜੇ ਕੀਤਾ ਤਾਂ ਕੁਛ ਭੀ ਨਾ ਹੋਵੇਗਾ।

ਕੁਮਾਰ—ਤਾਂ ਕੀ ਤੁਸੀ ਕਹਿੰਦੇ ਹੋ ਕਿ ਅਸੀ ਹੁਨੇ ਹੀ ਸ਼ਿਵਪੁਰੀ ਚਲੀਏ ?

ਸੋਮਦਤ—ਮੈਂ ਤਾਂ ਨਹੀਂ ਚਾਹੁੰਦਾ, ਪ੍ਰੰਤੂ ਆਪਦੀ ਚਾਹ ਨੇ ਮੈਨੂੰ ਭੀ ਅਚੰਭਾ ਕਰ ਦਿਤਾ, ਏਸ ਲਈ ਮੈਂ ਇਤਨਾਂ ਵੀ ਕਿਹਾ॥

ਕੁਮਾਰ—ਮਿਤ੍ਰ, ਫੇਰ ਏਹ ਤਾਂ ਕਹੋ ਕਿ ਮੈਂ ਆਪਨੇ ਦਿਲ ਨੂੰ ਕਿਸਤਰਾਂ ਸਮਝਾਵਾਂ ? ਜਿਸ ਦਿਨ ਤੋਂ ਮੈਂ ਉਸ ਮੋਹਨੀ ਮੂਰਤ (ਮਦਨਿਰੰਜਨੀ) ਨੂੰ ਵੇਖਿਆ ਹੈ ਇਕ ਦਿਨ ਵੀ ਉਸਦੀ ਯਾਦ ਨਹੀਂ ਭੁਲਦੀ। ਸਾਰੀ ਰਾਤ ਤਾਰੇ ਗਿਨਦਾ ਹਾਂ, ਤੜਫਦਿਆਂ ਹ ਸਵੇਰਾ ਹੋ ਜਾਂਦਾ ਹੈ। ਤੁਸੀ ਤਾਂ ਮੇਰਾ ਸਾਰਾ ਹਾਲ ਵੇਖਦੇ ਹੀ ਹੋ। ਤੁਸੀ ਮੇਰੇ ਵਾਸਤੇ ਹੀ ਪਰੇਸ਼ਾਨੀ ਨਾਂ ਉਠਾਓ ਤਾਂ ਮੈਂ ਫੇਰ ਕਿਸਤੇ ਆਸ ਰਖਾਂ ?

ਸੋਮਦਤ—ਅੱਛਾ ! ਤਾਂ ਅਜ ਮੈਂ (ਰੁਕਵੇ ਅਰ ਡੇਰੇ ਦੇ

ਦਰਵਾਜੇ ਵੱਲ ਵੇਖਕੇ) ਵੇਖੋ, ਕੋਈ ਆਉਂਦਾ ਹੈ। ਅਚੰਭਾ ਨਹੀਂ ਕਿ ਰਾਮਾ ਧਾਰ ਹੀ ਆਉਂਦਾ ਹੋਵੇ ॥ ਕੁਮਾਰ ਅਰਸੋਮਦੱਤ ਉਠਕੇ ਦਰਵਾਜੇ ਤੇ ਗਏ ਅਰ ਰਾਮਾ ਧਾਰ ਨੂੰ ਅੰਦਰ ਲਿਆਕੇ ਬੋਲੇ:—

ਕੁਮਾਰ—ਕਹੋ ਭਾਈ, ਕੀ ਖਬਰ ਲਿਆਏ ਹੋ ?

ਰਾਮਾਧਾਰ—ਕੁਮਾਰ ਜੀ, ਅਜ ਮੈਂ ਅਜਬ ਤਮਾਸ਼ਾ ਵੇਖਿਆ ਹੈ, ਜਿਸਦੇ ਕਹਿਨ ਨਾਲ ਮੈਨੂੰ ਕੁਝ ਹਾਸਾ ਅਰ ਕੁਝ ਅਫਸੋਸ ਆਉਂਦਾ ਹੈ।

ਕੁਮਾਰ—ਪਹਿਲਾਂ ਇਹ ਤਾਂ ਕਹੋ ਕਿ ਮਦਨਿਰੰਜਨੀ ਅੱਛੀ ਤਰਾਂ ਹੈ ? ਤੂੰ ਉਸਦਾ ਹਾਲ ਕਿਸਤਰਾਂ ਮਲੂਮ ਕੀਤਾ ?

ਰਾਮਾਧਾਰ—ਮਦਨਿਰੰਜਨੀ ਜੀ ਬਹੁਤ ਹੱਛੀ ਤਰਾਂ ਹਨ। ਕਲ ਸਾਰੀ ਰਾਤ ਮੈਂ ਕਿਲੇ ਵਿਚ ਧੱਸਨ ਦਾ ਉਪਾਓ ਕੀਤਾ ਪਰ ਕੰਮ ਨਾਂ ਚਲਿਆ। ਅਜ ਸਵੇਰੇ ਮੂੰਹ ਅਨ੍ਹੇਰੇ ਮੈਂ ਦੀਵਾਨ ਖਾਨੇ ਦੇ ਪਿਛੇ ਵਾਲੇ ਬਾਗ ਦੀ ਕੰਧ ਤੇ ਕਮੰਦ ਲਾਕੇ ਅੰਦਰ ਉਤਰ ਗਿਆ। ਉਸ ਸਮੇਂ ਬਾਗ ਵਿਚ ਕੋਈ ਨਹੀਂ ਸੀ। ਮੈਂ ਫਿਰਦਾ ਹੋਇਆ ਦੀਵਾਨ ਖਾਨੇ ਦੀ ਛੱਤ ਤੇ ਛਪਕੇ ਬੈਠਾ ਰਿਹਾ। ਸਾਰੀ ਦਿਹਾੜੀ ਕੁਝ ਪਤਾ ਨਾਂ ਕਰ ਸਕਿਆ। ਇਕ ਪਹਿਰ ਰਾਤ ਗਈ ਉਸੇ ਦੀਵਾਨ ਖਾਨੇ ਵਿਚ ਜਿਸਦੀ ਛੱਤ ਤੇ ਮੈਂ ਬੈਠਾ ਸਾਂ, ਰਾਜਾ ਗਿਰਵਰ ਸਿੰਘ ਆਪਨੇ ਮੰਤ੍ਰੀ ਹਰੀਦੱਤ ਨਾਲ ਮਦਨਿਰੰਜਨੀ ਦੇ ਵਿਆਹ ਦੀਆਂ ਗੱਲਾਂ ਕਰਨ ਲਗੇ। ਮੈਂ ਇਕ ਛੇਕ ਵਿਚੋਂ ਵੇਖਨ ਲਗਾ ਜਿਥੋਂ ਸਭ ਕੁਝ ਸਾਫ ਦਿਸਦਾ ਸੀ।

ਏਥੇ ਰਾਮਾਧਾਰ ਨੇ ਉਹ ਸਾਰੀਆਂ ਗਲਾਂ ਜੋ ਰਾਜਾ ਗਿਰਵਰ ਸਿੰਘ ਅਰ ਹਰੀਦਤ ਵਿਚ ਹੋਈਆਂ ਸਨ, ਅਰਥਾਤ ਹਰੀਦਤ ਦਾ ਵਿਆਹ ਦੇ ਲਈ ਰਾਜੇ ਨੂੰ ਕਹਿਨਾ, ਰਾਜੇ ਦਾ ਰੁਪਏ ਦੀ ਲਾਲਚ ਕਰਕੇ ਮਨ੍ਹਾ ਕਰਨਾ, ਫੇਰ ਸੂਮਪਨੇ ਕਰਕੇ ਉਮਾਦਤ ਨੂੰ ਆਪਨੀ ਧੀ ਦੇਨ ਦਾ ਇਕਰਾਰ ਕਰਨਾ, ਰਾਣੀ ਅਰ ਮਦਨਿਰੰਜਨੀ ਦਾ ਆਉਨਾ ਅਰ ਵਿਆਹ ਤੋਂ ਇਨਕਾਰ ਕਰਨਾ, ਰਾਜੇ ਦਾ ਗੁਸੇ ਹੋਨਾ ਆਦਿ ਦਸਕੇ ਇਹ ਕਿਹਾ ਕਿ ਰਾਜਾ ਗਿਰਵਰ ਸਿੰਘ ਲਾਲ ਅਖਾਂ ਕਰ ਤਲਵਾਰ ਕਢ ਮਦਨਿਰੰਜਨੀ ਤੇ ਝਪਟੇ ਤਾਂ ਕੁਮਾਰ ਘਬਰਾ ਗਏ ਅਰ ਅਖਾਂ ਵਿਚ ਅਥਰੂ ਭਰਕੇ ਬੋਲੇ,—

"ਜਲਦੀ ਦਸੋ ਫੇਰ ਕੀ ਹੋਇਆ ?"

ਰਾਮਾਧਾਰ—ਜਿਉਂ ਹੀ ਰਾਜਾ ਤਲਵਾਰ ਕਢਕੇ ਕੁਮਾਰੀ ਤੇ ਝਪਟੇ ਅਰ ਕੋਲ ਪਹੁੰਚ ਕੇ ਇਕ ਵਾਰ ਹੀ ਕੰਮ ਤਮਾਮ ਕਰਨ, ਜਿਸ ਕਰਕੇ ਬਖੇੜਾ ਮੁਕ ਜਾਏ ਅਰ ਰੁਪਯਾ ਵੀ ਬਚ ਜਾਏ। ਓਹ ਤਾਂ.....

ਕੁਮਾਰ—( ਗਲ ਟੁਕਕੇ ) ਏਹ ਸਭ ਗਲਾਂ ਛਡਦੇ ਅਰ ਏਹ ਦਸ ਕਿ ਉਹ ਕਿਸਤਰਾਂ ਬਚੀ ?

ਰਾਮਾਧਾਰ—ਸੁਨੋ ਜੀ, ਤਾਂ ਜਿਉਂ ਹੀ ਰਾਜਾ.....

ਕੁਮਾਰ—( ਘੁਰਕ ਕੇ ਜਲਦੀ ਨਾਲ ) ਅਰੇ ਭਾਈ, ਜਿਉਂ ਨੂੰ ਛਡ ਦੇ ਤਿਉਂ ਹੀ ਨੂੰ ਕਹੁ, ਫੇਰ ਕੀ ਹੋਇਆ ?

ਰਾਮਾਧਾਰ—ਅਛਾ ਜੀ, ਤਾਂ ਤਿਉਂ ਹੀ ਹਰੀਦਤ ਦੌੜ ਕੇ ਰਾਜੇ ਦਾ ਹੱਥ ਪਕੜ ਲਿਆ ਅਰ ਬੜੀ ਅਧੀਨਤਾ ਨਾਲ

ਕਿਹਾ—ਹੈਂ ! ਹੈਂ ! ਇਹ ਆਪ ਕੀ ਕਰਦੇ ਹੋ ? ਸ਼ਰਮ ਕਰੋ, ਆਪਨੂੰ ਅਜਿਹਾ ਕਰਨਾ ਉਚਿਤ ਨਹੀਂ, ਇਸ ਨਾਲ਼ ਬਹੁਤ ਬਦਨਾਮੀ ਹੋਵੇਗੀ। ਲੋਕ ਕਹਿਨ ਗੇ ਕਿ ਰਾਜੇ ਨੇ ਆਪਨੇ ਹੀ ਹਥ ਨਾਲ ਆਪਨੀ ਲੜਕੀ ਨੂੰ ਮਾਰ ਸੁਟਿਆ। ਇਹ ਗਲ ਛੁਪੀ ਨ ਰਹੇਗੀ। ਹਰੀਦਤ ਦੇ ਬਹੁਤ ਸਮਝਾਨ ਕਰਕੇ ਰਾਜੇ ਜੀ ਦਾ ਕ੍ਰੋਧ ਸ਼ਾਂਤ ਹੋਇਆ ਅਰ ਆਨਕੇ ਦੀਵਾਨ ਖਾਨੇ ਵਿਚ ਸਿਰ ਨੀਵਾਂ ਕਰਕੇ ਬੈਠ ਗਏ ਅਰ ਕੁਝ ਸੋਚਨ ਲਗ ਪਏ। ਰਾਨੀ ਮਦਨਿਰੰਜਨੀ ਨੂੰ ਨਾਲ ਲੈ ਰੋਂਦੀ ਹੋਈ ਆਪਨੇ ਮਹਲ ਵਿਚ ਚਲੀਆਂ ਗਈਆਂ । ਫੇਰ ਹਰੀ ਦਤ ਅਰ ਰਾਜੇ ਵਿਚ ਹੌਲੀ ਹੌਲੀ ਗਲਾਂ ਹੋਨ ਲਗੀਆਂ ਜਹਿੜੀਆਂ ਮੈਂ ਬਿਲਕੁਲ ਨਾਂ ਸੁਨ ਸਕਿਆ। ਜਦ ਓਹ ਦੋਵੇਂ ਉਠਕੇ ਚਲੇ ਗਏ, ਤਾਂ ਮੈਂ ਵੀ ਕਮੰਦ ਦੇ ਸਹਾਰੇ ਜਿਸਤਰਾਂ ਗਿਆ ਸੀ, ਬਾਗ ਦੇ ਪਿਛੇ ਵਾਲ਼ੀ ਕੰਧ ਲੰਘਕੇ ਬਾਹਰ ਆਇਆ ਅਰ ਇਕ ਸੌਦਾਗਰ ਦੀ ਹਟੀ ਤੇ ਜਿਥੇ ਮੈਂ ਆਪਨਾ ਘੋੜਾ ਛਡ ਗਿਆ ਸਾਂ ਪਹੁੰਚਿਆ, ਅਰ ਸਵਾਰ ਹੋਕੇ ਸਿਧਾ ਏਥੇ ਆਇਆ। ਹਾਂ ਇਕ ਗਲ ਮੈਨੂੰ ਹੋਰ ਯਾਦ ਆਈ ਜੋ ਮੈਂ ਕਹਿਨੀ ਭੁਲ ਗਿਆ ਸਾਂ, ਕਿ ਰਾਨੀ ਨੇ ਗਿਰਵਰ ਸਿੰਘ ਨੂੰ ਕਿਹਾ ਕਿ ਮਦਨਿਰੰਜਨੀ ਦਾ ਜੇ ਵਿਆਹ ਕਰਨਾ ਹੈ ਤਾਂ ਮਹਿੰਦਰ ਕੁਮਾਰ ਜੀ ਨਾਲ ਜਾਂ ਕਿਸੇ ਹੋਰ ਵਡੇ ਰਾਜ ਕੁਮਾਰ ਦੇ ਨਾਲ......

ਸੋਮਦਤ—( ਜਲਦੀ ਨਾਲ ) ਹਾਂ, ਹਾਂ ਤਾਂ ਰਾਜੇ ਨੇ ਕੀ ਜਵਾਬ ਦਿੱਤਾ ?

ਰਾਮਾਧਾਰ—ਰਾਜੇ ਨੇ ਇਸਤੋਂ ਚਿੜਕੇ ਏਹ ਕਿਹਾ ਕਿ ਹਾਡੀ ਅਰ ਮਦਨਿਰੰਜਨੀ ਦੀ ਅਕਲ ਤੇ ਪਥਰ ਪੈ ਗਏ ਹਨ।

ਸੋਮਦਤ—ਅਰ ਗਿਰਵਰ ਸਿੰਘ ਦੀ ਅਕਲ ਤੇ ਨਹੀਂ ਪਏ, ਜਿਹੜਾ ਰੁਪਏ ਦੇ ਲਾਲਚ ਕਰਕੇ ਆਪਣੀ ਕੁਮਾਰੀ ਦਾ ਵਿਵਾਹ ਨੌਕਰ ਨਾਲ ਕਰਦਾ ਹੈ, ਥੂਹ !

ਹੁਣ ਤਾਂ ਕੁਮਾਰ ਬਹੁਤ ਹੀ ਘਬਰਾਏ ਅਰ ਗਿਰਵਰ ਸਿੰਘ ਤੇ ਮਨ ਵਿਚ ਕ੍ਰੋਧਤ ਹੋ ਕਹਿਨ ਲਗੇ—

ਇਸ ਨਲਾਇਕ ਨੂੰ ਕੁਤਿਆਂ ਤੋਂ ਨੁਚਵਾਇਆ ਜਾਏ ਤਾਂ ਹੱਛਾ ਹੈ। ਜਿਸ ਰੁਪਏ ਨੂੰ ਇਹ ਜਾਨ ਦੇ ਬਰਾਬਰ ਸਮਝਦਾ ਹੈ ਓਹ ਹੀ ਇਸਨੂੰ ਬਰਬਾਦ ਕਰੇਗਾ। ਰੁਪਏ ਨੂੰ ਆਪਣੀ ਪੁਤਰੀ ਨਾਲੋਂ ਵਧ ਜਾਣਦਾ ਹੈ? ਹਾਇ ਪਿਆਰੀ ਮਦਨਰੰਜਨੀ ਤੇਰੀ ਇਹ ਦਸ਼ਾ !!

ਇਤਨਾ ਕਹਿੰਦਿਆਂ ੨ ਗਲਾ ਭਰ ਆਇਆ ਅਰ ਕੁਝ ਬੋਲ ਨਾ ਸਕੇ, ਉਸ ਸਮੇਂ ਸੋਮਦਤ ਨੇ ਕਿਹਾ— ਤੁਸੀਂ ਘਬਰਾਓ ਨਾ, ਮੈਂ ਹੁਣ ਸ਼ਿਵਪੁਰੀ ਜਾਂਦਾ ਹਾਂ ਅਰ ਮਦਨ ਰੰਜਨੀ ਦੇ ਕਢ ਲਿਆਉਣ ਦਾ ਪੂਰਾ ਬੰਦੋਬਸਤ ਕਰ ਆਉਂਦਾ ਹਾਂ, ਫਿਰ ਇਕ ਦੋ ਦਿਨਾਂ ਨੂੰ ਜਦ ਮੌਕਾ ਲਗੇਗਾ ਤੁਹਾਨੂੰ ਨਾਲ ਲੈ ਜਾਕੇ ਲੈ ਆਵਾਂਗੇ, ਵੇਖੀਏ ਗਿਰਵਰਸਿੰਘ ਕੀਹ ਕਰਦਾ ਹੈ ?

ਕੁਮਾਰ—ਅਛਾ ਜਾਓ ਅਰ ਜਿਸਤਰਾਂ ਬਣੇ ਮਦਨ ਰੰਜਨੀ ਨੂੰ ਦਿਲਾਸਾ ਦੇਣਾ ਕਿ ਓਹ ਕੁਝ ਚਿੰਤਾ ਨਾ ਕਰੇ

ਜਿਥੋਂ ਤਕ ਹੋ ਸਕੇਗਾ ਅਸੀ ਓਸ ਦੀ ਜਾਨ ਗਿਰਵਰ ਸਿੰਘ ਦੇ ਹਥੋਂ ਬਚਾਵਾਂਗੇ। ਕਿਧਰੇ ਏਹ ਨ ਹੋਵੇ ਓਹ ਜ਼ਹਿਰ ਖਾ ਲਵੇ ਅਰ ਮੇਰੀ ਵੀ ਜਾਨ ਜਾਏ ॥

ਸੋਮ ਦਤ ਨੇ ਕੁਮਾਰ ਨੂੰ ਬਹੁਤ ਤਰਾਂ ਤਸੱਲੀ ਦਿਤੀ ਅਰ ਆਪਨਾ ਘੋੜਾ ਸਜਾਨ ਦਾ ਹੁਕਮ ਦਿਤਾ। ਕੁਮਾਰ ਨੇ ਚਾਹਿਆ ਕਿ ਇਕ ਦੋ ਆਦਮੀ ਸੋਮਦਤ ਨਾਲ ਭੇਜਦੇ। ਪਰ ਓਸ ਨੇ ਪਸੰਦ ਨਾਂ ਕੀਤਾ ਅਰ ਅਧੀ ਰਾਤ ਵੇਲੇ ਅਕੱਲਾ ਘੋੜੇ ਤੇ ਸਵਾਰ ਹੋਕੇ ਟੁਰ ਪਿਆ। ਡੇਰੇ ਤੋਂ ਬਾਹਰ ਹੋਕੇ ਉਹ ਕੁਝ ਦੂਰ ਪਛਮ ਵਲ ਜਿਧਰ ਸ਼ਿਵਪੁਰੀ ਸੀ ਗਿਆ, ਅਰ ਜਰਾ ਦੇਰ ਰੁਕਕੇ ਪਤਾ ਨਹੀਂ ਕਿਸ ਖਿਆਲ ਕਰਕੇ ਆਪਨੇ ਘੋੜੇ ਨੂੰ ਜੰਗਲੀ ਰਸਤੇ ਤੇ ਪਾ, ਬੜੀ ਤੇਜ਼ੀ ਨਾਲ ਉਤਰ ਵਲ ਦੌੜਾ ਦਿਤਾ ਅਰ ਸਵੇਹਾ ਹੁੰਦਿਆਂ ੨ ਕੁਮਾਰ ਦੇ ਡੇਰੇ ਤੇ ਆ ਪਹੁੰਚਾ। ਇਸ ਵੇਲੇ ਉਸਦਾ ਘੋੜਾ ਮੁੜਕਾ ਮੁੜਕਾ ਹੋਇਆ ਸੀ ਅਰ ਏਸ ਤਰਾਂ ਹੌਂਕ ਰਿਹਾ ਸੀ ਜਿਸ ਤਰਾਂ ਸੈਆਂ ਕੋਹਾਂ ਤੋਂ ਆ ਰਿਹਾ ਹੈ, ਕੁਮਾਰ ਨੇ ਆਉਂਦਿਆਂ ਈ ਉਸ ਕੋਲੋਂ ਪੁਛਿਆ—ਕਿ "ਕਹੋ ਕੀ ਕਰ ਆਏ ?"

ਸੋਮਦਤ—ਬਸ, ਹੁਣ ਕੋਈ ਪੁਛਨ ਦੀ ਲੋੜ ਨਹੀਂ। ਪ੍ਰਮੇਸ਼ਵਰ ਚਾਹੇਗਾ ਤਾ ਬਹੁਤ ਛੇਤੀ ਕੰਮ ਬਨ ਜਾਏਗਾ। ਆਪ ਸਾਵਧਾਨ ਰਹੋ।

ਕੁਮਾਰ—ਕੀ ਸਚ ਕਹਿੰਦੇ ਹੋ, ਕੁਝ ਦਸੋ ਵੀ ਤਾਂ ?

ਸੋਮਦਤ—ਹੁਨ ਕੁਝ ਨਾਂ ਕਹਾਂਗਾ। ਜਦ ਆਪ ਉਥੇ ਚਲੋਗੇ ਤਾਂ ਰਸਤੇ ਵਿਚ ਦਸਾਂ ਗਾ। ਏਸ ਵੇਲੇ ਮੈਂ ਬੜਾ

ਥੱਕਿਆ ਹੋਇਆ ਹਾਂ।

ਕੁਮਾਰ—ਮੈਂ ਤਾਂ ਨਾਂ ਮੰਨਾਂ ਗਾ, ਮੇਰਾ ਜੀ ਬੇ ਚੈਨ ਹੋ ਰਿਹਾ। ਤੁਸੀ ਅਜਿਹਾ ਕਹਿ ਰਹੇ ਹੋ।

ਸੋਮਦਤ—ਹਛਾ ਜੀ, ਲੌ ਸੁਨੋ। ਮੈਂ ਜਿਸ ਵੇਲੇ ਸ਼ਿਵ-ਪੁਰੀ ਪਹੁੰਚਿਆ ਤਾਂ ਸਭਨੀ ਪਾਸੀਂ ਚੁਪ ਚਾਪ ਸੀ, ਕਿਉਂਕਿ ਰਾਤ ਬਹੁਤ ਬੀਤ ਚੁਕੀ ਹੋਈ ਸੀ। ਕਿਧਰੇ ਵੀ ਕੋਈ ਆਦਮੀ ਨਜ਼ਰ ਨਹੀਂ ਆਉਂਦਾ ਸੀ, ਸਿਰਫ ਕਦੀ ਕਦੀ ਕਿਸੇ ਪਾਸਿਓਂ ਚੌਂਕੀਦਾਰਾਂ ਦੀਆਂ ਅਵਾਜ਼ਾਂ ਆਉਂਦੀਆਂ ਸਨ। ਮੈਂ ਭੌਂਦਾ ਫਿਰਦਾ ਇਕ ਚੌਂਕੀਦਾਰ ਨੂੰ ਮਿਲਿਆ ਅਰ ਉਸ ਨੂੰ ਪੁਛਿਆ, ਕਿ ਗੈਂਦਾ ਲੌਂਡੀ ਜੇਹੜੀ ਮਹਾਰਾਜ। ਗਿਰਵਰ ਸਿੰਘ ) ਦੇ ਜਨਾਨੇ ਮਹਲ ਵਿਚ ਨੌਕਰ ਹੈ ਕਿਥੇ ਰਹਿੰਦੀਹੈ ?

ਕੁਮਾਰ—ਗੇਂਦਾ ਲੌਂਡੀ ਕੌਣ ? ਕੀ ਤੁਸੀ ਉਸਨੂੰ ਜਾਨਦੇ ਹੋ ?

ਸੋਮਦਤ—ਮੈਂ ਕੀ ਜਾਣਾਂ, ਮੈਂ ਤਾਂ ਓਸ ਨੂੰ ਐਂਵੇ ਝੂਠ ਮੂਠ ਪੁਛਿਆ ਸੀ ਜਿਸ ਨਾਲ ਏਹ ਮਲੂਮ ਹੋ ਜਾਏ ਕਿ ਮਹਲ ਦੀਆਂ ਗੋਲੀਆਂ ਕਿਧਰ ਰਹਿੰਦੀਆਂ ਹਨ।

ਕੁਮਾਰ—ਹਛਾ ਫੇਰ ਕੀ ਹੋਇਆ ?

ਸੋਮਦਤ—ਓਸ ਚੌਂਕੀਦਾਰ ਨੇ ਜਵਾਬ ਦਿਤਾ—ਗੇਂਦਾ ਲੌਂਡੀ ਦਾ ਘਰ ਮੈਂ ਨਹੀਂ ਜਾਨਦਾ, ਪਰ ਆਪ ਜੈਨੀ ਮਹਲੇ ਵਿਚ ਚਲੇ ਜਾਓ। ਓਥੇ ਰਾਜ ਮਹਲ ਦੀਆਂ ਬਹੁਤ ਸਾਰੀਆਂ ਗੋਲੀਆਂ ਰਹਿੰਦੀਆਂ ਹਨ। ਆਪਨੂੰ ਪਤਾ ਲਗ ਜਾਏਗਾ।

ਇਹ ਸੁਨਕੇ ਮੈਂ ਪਤਾ ਕਰਦਿਆਂ ੨ ਜੈਨੀ ਮਹਲੇ

ਪਹੁੰਚਿਆ ਅਰ ਇਕ ਮਕਾਨ ਦੇ ਦਰਵਾਜ਼ੇ ਦੀ ਕੁੰਡੀ ਖੜ-
ਕਾਈ, ਜਿਸ ਨਾਲ ਇਕ ਇਸਤ੍ਰੀ ਬਾਹਰ ਆਈ ਅਰ ਮੈਨੂੰ
ਪ੍ਰਨਾਮ ਕਰਕੇ ਬੋਲੀ—ਤੁਹਾਨੂੰ ਮੈਂ ਪਛਾਤਾ ਨਹੀਂ ? ਉਸਦੇ
ਜਵਾਬ ਵਿਚ ਮੈਂ ਆਪਨਾ ਹਾਲ ਝੂਠ ਸਚ ਦਸਿਆ, ਅਰ
ਉਸਤੋਂ ਇਹ ਪਤਾ ਕਢ ਲਿਆ ਕਿ ਰਾਜੇ ਦੇ ਘਰ ਨੌਕਰ ਹੈ,
ਮੇਰੀ ਗਲ ਸੁਨਕੇ ਉਹ ਬੜੀ ਖੁਸ਼ੀ ਹੋਈ ਅਰ ਮੈਨੂੰ ਆਪਨੇ
ਘਰ ਦੇ ਅੰਦਰ ਲੈ ਗਈ, ਓਥੇ ਹੋਰ ਕਈ ਇਸਤ੍ਰੀ ਜਾਂ ਮਰਦ
ਨਹੀਂ ਸੀ। ਮੈਂ ਉਸਨੂੰ ਖੂਬ ਗਲਾਂ ਵਿਚ ਲਾ ਲਿਆ ਅਰ
ਪੰਜ ਅਸ਼ਰਫੀਆਂ ਦੇਕਰ ਉਸਨੂੰ ਹੋਰ ਵੀ ਲਾਲਚ ਦਿਤਾ।
ਜਦ ਉਹ ਕਾਬੂ ਵਿਚ ਆ ਗਈ, ਤਾਂ ਉਸਨੂੰ ਉਸੇ ਸਮੇ ਮਦ-
ਨਰਿੰਜਨੀ ਦੇ ਕੋਲ ਭੇਜਿਆ ਕਿ ਉਸਦੇ ਦਿਲ ਦਾ ਸਾਰਾ
ਹਾਲ ਪਤਾ ਕਰ ਆਵੇ ਅਰ ਇਹ ਵੀ ਕਹਿ ਆਵੇ ਕਿ ਕੁਮਾਰ
ਜੀ ਦੇ ਭੇਜੇ ਹੋਏ ਸੋਮਦਤ ਤੁਹਾਡਾ ਸਾਰਾ ਹਾਲ ਲੈਨ ਆਏ
ਹਨ। ਏਹ ਗੋਲੀ ਉਸੇ ਵੇਲੇ ਚਲੀ ਗਈ ਅਰ ਚੌਂਹ ਪੰਜਾਂ
ਘੜੀਆਂ ਦੇ ਪਿਛੋਂ ਆਕੇ ਬੋਲੀ—ਮਦਨਿਰੰਜਨੀ ਨੇ ਹਥ ਜੋੜ
ਕੇ ਕਿਹਾ ਹੈ, ਕਿ ਕੁਮਾਰ ਜੀ ਜਲਦੀ ਮੈਨੂੰ ਏਥੋਂ ਲੈ ਜਾਨ।
ਮੈਂ ਏਥੇ ਬੜੀ ਦੁਖੀ ਹਾਂ।

ਕੁਮਾਰ—(ਖੁਸ਼ ਹੋਕੇ) ਬਸ ਬਸ, ਤਾਂ ਹੁਨ ਸਭ ਕੰਮ
ਬਨ ਜਾਏਗਾ, ਪਰ ਉਹ ਲੌਂਡੀ ਝੂਠੀ ਤਾਂ ਨਹੀਂ ਹੈ। ਸ਼ਾਇਦ
ਕਰਨੇ.............. ।

ਸੋਮ ਦਤ—(ਗਲ ਟੁਕਕੇ)ਇਹ ਕਦੀ ਨਹੀ ਹੋ ਸਕਦਾ
। ਮੈਨੂੰ ਕਦੀ ਝੂਠ ਨਾ ਕਹੇਗੀ, ਇਸਦਾ ਕਾਰਨ ਇਹ ਹੈ

ਕਿ ਸ਼ਿਵਪੁਰੀ ਦੀਆਂ ਗੋੱਲੀਆਂ ਨੂੰ ਰਾਜੇ ਦੇ ਕੋਲੋਂ ਬਹੁਤ ਥੋੜੀ ਤਨਖਾਹ ਮਿਲਦੀ ਹੈ ਅਰ ਨਾਂ ਹੀ ਕੁਝ ਉਪਰੋਂ ਹੀ ਆਮਦਨੀ ਹੈ,ਕਿਉਂਕਿ ਰਾਜਾ ਬੜਾ ਸੂਮ ਹੈ, ਮੈਂ ਜਦ ਉਸਨੂੰ ਪੰਜ ਅਸ਼ਰਫੀਆਂ ਦਿਤੀਆਂ, ਤਾਂ ਉਹ ਖੁਸ਼ੀਨਾਲ ਫੁਲ ਗਈ ਅਰ ਝਟ ਹੀ ਮੇਰੇ ਕੰਮ ਨੂੰ ਟੁਰ ਪਈ, ਉਹ ਕੇਵਲ ਲਾਲਚ ਕਰਕੇ ਹੀ ਮੇਰੀ ਸੇਵਕ ਬਨ ਗਈ, ਦੂਜੇ ਮੈਂ ਓਸਨੂੰ ਇਹ ਭੀ ਕਹਿ ਦਿਤਾ ਸੀ ਕਿ ਜਦੋਂ ਤੂੰ ਮਦਨਰੰਜਨੀ ਨੂੰ ਕਢ ਲਿ-ਆਵੇਂਗੀ ਤਦ ਪੰਜਾਹ ਅਸ਼ਰਫੀਆਂ ਤੈਨੂੰ ਅਰ.........

ਸੋਮਦਤ—ਨੇ ਗੱਲ ਪੂਰੀ ਵੀ ਨਹੀਂ ਕੀਤੀ ਸੀ ਕਿ ਕੁਮਾਰ ਮਾਰੇ ਖੁਸ਼ੀ ਦੇ ਉਸਦੇ ਗਲ ਵਿਚ ਹਥ ਪਾਕੇ ਕਹਣ ਲਗੇ— "ਮਿਤ੍ਰ ਤੂੰ ਅਜ ਮੇਰਾ ਬੜਾ ਕੰਮ ਕੀਤਾ ਹੈ, ਆਸ਼ਾ ਤਾਂ ਹੈ ਕਿ ਹੁਣ ਮਦਨਰੰਜਨੀ ਬਗੈਰ ਤਕਲੀਫ ਤੋਂ ਨਿਕਲ ਆਵੇਗੀ, ਮੈਂ ਤੇਰੇ ਤੇ ਬੜਾ ਖੁਸ਼ ਹਾਂ"। ਇਹ ਕਹਕੇ ਕੁਮਾਰ ਸੋਮਦਤ ਦੇ ਗਲ ਨਾਲ ਚੰਮੜ ਗਏ, ਅਰ ਉਸਦੀ ਉਪਮਾ ਕਰਨ ਲਗੇ ॥

ਸਾਡੀ ਇਹ ਸਮਝ ਵਿਚ ਨਹੀ ਆਇਆ ਕਿ ਸੋਮਦ ਨੇ ਜਿੰਨੀਆਂ ਗੱਲਾਂ ਕਹੀਆਂ ਇਹ ਸਭ ਸਚ ਸਨ ਜਾਂ ਝੂਠ ਉਹ ਸ਼ਿਵਪੁਰੀ ਤਾਂ ਗਿਆ ਹੀ ਨਹੀਂ, ਫਿਰ ਇਹ ਸਭ ਗੱ ਉਸਨੂੰ ਕਿਸਤਰਾਂ ਪਤਾ ਲਗੀਆਂ। ਕੀ ਇਹ ਗੱਲਾਂ ਉ ਨੇ ਅਪਨੇ ਮਨ ਵਿਚ ਘੜਕੇ ਕੁਮਾਰ ਨੂੰ ਤਸੱਲੀ ਦੇਣ ਲਾ ਕਹੀਆਂ? ਜਾਂ ਇਸ ਵਿਚ ਕੋਈ ਹੋਰ ਭੇਦ ਹੈ ॥

ਇਹ ਤਾਂ ਸਾਨੂੰ ਨਿਸਚਾ ਹੈ ਕਿ ਉਹ ਸ਼ਿਵ ਪੁ

ਗਿਆ ਹੀ ਨਹੀ ਇਸ ਕਰਕੇ ਜਿਥੋਂ ਤਕ ਸਾਡੀ ਸਮਝ ਵਿਚ ਵਿਚ ਆਉਂਦਾ ਹੈ ਇਹ ਸਭ ਗੱਲਾਂ ਉਸਦੀਆਂ ਬਨਾਈਆਂ ਹੋਈਆਂ ਹਨ ਸਚੀਆਂ ਨਹੀ ਹਨ, ਉਸ ਨੇ ਕੁਮਾਰ ਨੂੰ ਸਭ ਝੂਠ ਕਿਹਾ ਇਸਤੋਂ ਪਤਾ ਲਗਦਾ ਹੈ ਕਿ ਉਹਕੁਮਾਰ ਦਾ ਦਿਲ ਵਿਚੋਂ ਦੋਸਤ ਨਹੀਂ। ਇਹ ਦੋਸਤ ਕਿਹਾ! ਜੇਹੜਾ ਆਪਨੇ ਐਡੇ ਵਡੇ ਦੋਸਤ ਅਰ ਮਾਲਕ ਨੂੰ ਧੋਖਾ ਦੇ? ਖੈਰ, ਵੇਖਿਆ ਜਾਏਗਾ, ਜੋ ਕੁਝ ਹੋਵੇਗਾ ਆਪੇ ਹੀ ਸਾਹਮਣੇ ਆ ਜਾਵੇਗਾ॥

ਕੁਮਾਰ ਨੇ ਸੋਮ ਦਤ ਨਾਲ ਗੱਲਾਂ ਕਰਦਿਆਂ ੨ ਇਕ ਸੰਦੂਕੜੀ ਨੂੰ ਜੇਹੜੀ ਆਪਨੇ ਪਲੰਗ ਥਲੇ ਰਖੀ ਸੀ, ਉਠਾ ਲਿਆ ਅਰ ਕੁੰਜੀ ਲਾਕੇ ਉਸਨੂੰ ਖੋਹਲਿਆ। ਢਕਨ ਚੁਕਦਿਆਂ ਹੀ ਉਹ ਅਚੰਭਤ ਹੋਕੇ ਬੋਲੇ- ਓਹੋ! ਇਹ ਕੀਹ, ਇਸ ਵਿਚੋਂ ਰੇਸ਼ਮੀ ਥੈਲੀ ਕੌਣ ਕਢਕੇ ਲੈ ਗਿਆ॥

ਸੋਮਦਤ--ਕਹੀ ਰੇਸ਼ਮੀ ਥੈਲੀ?

ਕੁਮਾਰ--ਓਹੋ ਹੀ ਨਾ, ਜਿਸ ਵਿਚ ਮਦਨਿਰੰਜਨੀ ਨੇ ਇਕ ਚਿਠੀ ਅਰ ਕੁਝ ਤਸਵੀਰਾਂ ਰਖਕੇ ਮੇਰੇ ਕੋਲ ਘੱਲੀਆਂ ਸਨ॥

ਸੋਮਦਤ--ਆਪ ਦਾ ਕੁੰਜੀਆਂ ਦਾ ਗੁਛਾ ਐਧਰ ਓਧਰ ਥੁੱਦਾ ਹੈ ਜੇਹੜਾ ਚਾਹੁੰਦਾ ਹੈ ਸੰਦੂਕ ਖੋਹਲ ਲੈਂਦਾ ਹੈ, ਮੈਂ ਕਿਥੋਂ ਤਕ ਉਸਦੀ ਰਾਖੀ ਕਰਾਂ, ਪਰ ਉਹ ਥੈਲੀ ਜਾਂ ਤਸ- ਵੀਰਾਂ ਜਾ ਕਿਥੇ ਸਕਦੀਆਂ ਹਨ? ਇਹੋ ਹੀ ਕਿਧਰੇ ਕਪ- ੜਿਆਂ ਛਪੜਿਆਂ ਦੇ ਥਲੇ ਆ ਗਈ ਹੋਵੇਗੀ॥

ਏਹ ਕਹਿਕੇ ਸੋਮਦਤ ਉਠਿਆ ਅਰ ਏਧਰ ਓਧਰ ਕਪੜੇ ਚੁਕ ਕੇ ਵੇਖਨ ਲਗਾ। ਥੋੜੀ ਦੇਰ ਵਿਚ ਥੈਲੀ ਅਰ ਤਸਵੀਰਾਂ ਝਟ ਲਿਆਕੇ ਕੁਮਾਰ ਦੇ ਸਾਮਨੇ ਰਖ ਦਿਤੀਆਂ ਅਰ ਕੁਝ ਬੋਲਨਾ ਹੀ ਚਾਹੁੰਦਾ ਸੀ, ਕਿ ਉਸੇ ਸਮੇਂ ਚਾਰ ਸਵਾਰ ਜੋ ਬੜੀ ਤੇਜ਼ੀ ਨਾਲ ਘੋੜੇ ਭਜਾਉਂਦੇ ਆ ਰਹੇ ਸਨ, ਕੁਮਾਰ ਦੇ ਡੇਰੇ ਦੇ ਦਰਵਾਜੇ ਤੇ ਆਕੇ ਘੋੜਿਆਂ ਤੋਂ ਉਤਰ ਅੰਦਰ ਵੜ ਗਏ। ਉਹ ਲੋਕ ਘਬਰਾਏ ਹੋਏ ਮਲੂਮ ਹੁੰਦੇ ਸਨ, ਇਕ ਨੇ ਉਹਨਾਂ ਵਿਚੋਂ ਕੁਮਾਰ ਦੇ ਕੋਲ ਪਹੁੰਚ ਕੇ ਕਿਹਾ—ਕੁਮਾਰ ਜੀ ਬੜੀ ਬਿਪਤਾ ਆ ਗਈ ! ਏਹ ਕਹਿੰ-ਦਿਆਂ ਮੇਰਾ ਦਿਲ ਧੜਕਦਾ ਹੈ ਕਿ ਮਹਾਰਾਜ ਸ਼੍ਰੀਦੱਤ ਜੀ ਨੂੰ ਅਜ ਰਾਤੀਂ ਸੱਪ ਨੇ ਕਟ ਲਿਆ ਹੈ ਅਰ ਹੁਨ ਉਹਨਾਂ ਦੀ ਅਵਸਥਾ ਬੜੀ ਹੀ ਖਰਾਬ ਹੈ।

ਕੁਮਾਰ—( ਜਲਦੀ ਨਾਲ ਘਬਰਾਕੇ ) ਹੈਂ ਸੱਪ ਨੇ ਕਟ ਲਿਆ ?

ਸੋਮਦਤ—( ਹਰਾਨ ਜਿਹਾ ) ਕਿਸ ਤਰਾਂ ੨ ! ਜਲਦੀ ਕਹੋ ?

ਸਵਾਰ—ਅੰਨਦਾਤਾ ! ਮੈਂ ਕੀ ਕਹਾਂ ਆਪ ਹੀ ਜਾਕੇ ਵੇਖ ਲਓਗੇ, ਰਾਨੀ ਜੀ ਨੇ ਬੜੀ ਪਕੀ ਕੀਤੀ ਹੈ, ਕਿ ਕੁਮਾਰ ਜੀ ਨੂੰ ਜਲਦੀ ਨਾਲ ਲੈਕੇ ਆਉਨਾ।

ਏਸ ਸਮੇਂ ਜੋ ਕੁਮਾਰ ਅਰ ਸੋਮਦਤ ਦੀ ਹਾਲਤ ਸੀ ਉਹ ਓਹੀ ਜਾਨਦੇ ਹੋਨਗੇ। ਕੁਮਾਰ ਦਾ ਚਿਹਰਾ ਗਮ ਅਰ ਫਕਰ ਵਿਚ ਪੀਲਾ ਪੈ ਗਿਆ, ਇਧਰ ਤਾਂ ਮਦਨਿਰੰਜਨੀ

ਦਾ ਫਿਕਰ ਹੀ ਸੀ, ਉਧਰ ਹੁਣ ਆਪਨੇ ਪਿਤਾ ਦਾ ਹਾਲ ਸੁਨਕੇ ਉਹਨਾਂ ਦੀ ਅਜਬ ਹੀ ਹਾਲਤ ਹੋ ਗਈ, ਸੋਮਦਤ ਦੇ ਚਿਹਰੇ ਤੋਂ ਜਿਆਦਾ ਫਿਕਰ ਨ ਮਲੂਮ ਹੋਇਆ।

ਏਥੋਂ ਦਾ ਹਾਲ ਅਸੀ ਵਿਅਰਥ ਵਧਾਉਨਾ ਨਹੀਂ ਚਾਹੁੰਦੇ ਅਰ ਸਿਰਫ ਮਤਲਬ ਦੀਆਂ ਗਲਾਂ ਦਸਨੀਆਂ ਉਚਿਤ ਸਮਝਦੇ ਹਾਂ।

ਸਵਾਰ ਦੀ ਗੱਲ ਸੁਣਕੇ ਕੁਮਾਰ ਨੇ ਤੁਰਤ ਹੀ ਅਪਨਾ ਘੋੜਾਮੰਗਵਾਯਾ ਅਰ ਰਾਮਾਧਾਰ ਨੂੰ ਬੁਲਾਕੇ ਹੁਕਮ ਦਿਤਾ ਕਿ ਹੁਣੇ ਹੀ ਏਥੋਂ ਦੇ ਸਭ ਡੇਰੇ ਛੋਲਦਾਰੀਆਂ ਉਖੜਵਾਕੇ ਗਡੀਆਂ ਤੇ ਲਦਵਾਕੇ ਕਿਸ਼ਨ ਪੁਰ ਭੇਜ ਦਿਓ। ਅਸੀ ਜਾਂਦੇ ਹਾਂ, ਸੋਮਦਤ ਨੇ ਵੀ ਆਪਣਾ ਘੋੜਾ ਮੰਗਾ ਲਿਆ, ਅਰ ਦੋਵੇਂ ਸਵਾਰ ਹੋਕੇ ਬੜੀ ਜਲਦੀ ਕਿਸ਼ਨਪੁਰ ਨੂੰ ਟੁਰ ਪਏ, ਰਸਤੇ ਵਿਚ ਕੁਮਾਰ ਨੇ ਕੁਝ ਗਲ ਬਾਤ ਪਸੰਦ ਨਾ ਕੀਤੀ ਅਰ ਘੋੜੇ ਭਜਾਉਂਦੇ ਹੋਏ ਬਹੁਤ ਜਲਦੀ ਸ਼ਹਰ ਵਿਚ ਪਹੁਚ ਗਏ ਤਾਂ ਖ਼ਬਰ ਮਿਲੀ ਕਿ ਮਹਾਰਾਜ ਸੁਰਗਵਾਸ ਹੋਗਏ ਏਸ ਗਲ ਨੇ ਉਹਨਾਂ ਦੇ ਦਿਲਾਂ ਤੇ ਤੀਰ ਜਿਹਾ ਮਾਰਿਆ, ਉਨ੍ਹਾਂ ਦੇ ਨੇਤ੍ਰਾਂ ਵਿਚੋਂ ਅਥਰੂਆਂ ਦੀ ਧਾਰ ਵਗਨ ਲਗ ਪਈ, ਇਸੇ ਦਸ਼ਾ ਵਿਚ ਕਿਲੇ ਤੱਕ ਪਹੁਚਿਆਂ ੨ ਬੜਾ ਕਹੁਰਾਮ ਮਚ ਗਿਆ, ਸਾਰੇ ਮਹਲ ਵਿਚ ਰੋਂਦੇ ਕੁਰਲਾਂਦੇ ਨਜ਼ਰੀਂ ਪਏ। ਏਸ ਸਮੇ ਕੁਮਾਰ ਨੇ ਆਪਣਾ ਦਿਲ ਬੜਾ ਕਰੜਾ ਕਰਕੇ ਸਭ ਹਾਲ ਮਲੂਮ ਕੀਤਾ ਤਾਂ ਪਤਾ ਲਗਾ ਕਿ ਰਾਤ ਨੂੰ ਸੁਤਿਆ ਹੋਇਆਂ ਇਕ ਵਡੇ ਜ਼ਹਿਰੀਲੇ ਸਪ ਨੇ ਡਸ ਲਿਆ, ਅ

ਸਵੇਰੇ ਜਦ ਮਹਾਰਾਜ ਦੇ ਉਠਨ ਦਾ ਸਮਾ ਹੋਇਆ ਤਾਂ ਉਨਾਂ ਦੇ ਨਾ ਜਾਗਨ ਤੇ ਸਭ ਨੂੰ ਸੰਦੇਹ ਹੋਇਆ, ਅਰ ਅੰਦਰ ਜਾਕੇ ਵੇਖਿਆ ਤਾਂ ਮਹਾਰਾਜ ਬੇਹੋਸ਼ ਪਏ ਹੋਏ ਸਨ, ਇਕ ਕਾਲਾ ਸਪ ਉਨਹਾਂ ਦੇ ਪਲੰਗ ਦੇ ਥਲੇ ਫਿਰਦਾ ਵਖਾਈ ਦਿਤਾ ਸਭ ਨੂੰ ਨਿਸਚਾ ਹੋਗਿਆ ਕਿ ਇਨਾਂਨੂੰ ਸਪ ਨੇ ਡਸ ਲਿਆਹੈ ਪਰ ਬੜਾ ਅਸਚਰਜ ਹੋਯਾ ਕਿ ਕਮਰੇ ਵਿਚ ਪ੍ਰਮਾਤਮਾ ਜਾਣੇ ਸਪ ਕਿਧਰੋਂ ਆ ਗਿਆ, ਲੋਕਾਂ ਨੇ ਪਕੜਨਾ ਜਾਂ ਮਾਰਨਾ ਚਾਹਿਆ ਪਰੰਤੂ ਓਹ ਕਿਸੇ ਦੇ ਹਥ ਨਾ ਆਇਆ, ਪਤਾ ਨਹੀ ਕਿ ਕਿਧਰ ਨਸਕੇ ਛਪ ਗਿਆ। ਬੜੇ ਸਪੇਰੇ ਮੰਗਾਏ ਗਏ ਅਰ ਉਨਾ ਨੇ ਬੜਾ ਜ਼ੋਰ ਲਾਇਆ। ਬੜੀਆਂ ੨ ਦਵਾਈਆਂ ਦਿਤੀਆਂ, ਹਕੀਮ ਅਰ ਵੈਦ ਸਮ ਜੋਰ ਲੌਂਦੇ ਰਹੇ ਪਰ ਕੁਝ ਯੋਰ ਨਾ ਚਲਿਆ, ਆਖਰ ਸਵੇਰਾ ਹੋਂਦਿਆਂ ੨ ਉਹਨਾਂ ਦੀ ਨਾੜੀ ਬੰਦ ਹੋ ਗਈ ਫੇਰ ਕੋਈ ਆਸ਼ਾ ਨਾਂ ਰਹੀ।

ਏਹ ਸਭ ਗਲ ਸੁਨਕੇ ਕੁਮਾਰ ਨੇ ਆਪਨੇ ਦਿਲ ਨੂੰ ਬਹੁਤ ਸੰਭਾਲਿਆ ਅਰ ਅਪਨੀ ਭੈਨ (ਚੰਦ੍ਰਕਲਾ) ਤਥਾ ਮਾਤਾ ਨੂੰ (ਸ੍ਰੀਮਤੀ) ਜੇਹੜੀਆਂ ਸਿਰ ਪਟਕ ੨ ਕੇ ਰੋ ਰਹੀਆਂ ਸਨ ਦਿਲਾਸਾ ਦਿਤਾ ਅਰ ਮਹਾਰਾਜ ਦੇ ਸਰੀਰ ਨੂੰ ਕਰਨਾਲੀ ਨਦੀ ਤੇ ਜਾਕੇ ਜਲ ਪ੍ਰਵਾਹ ਕੀਤਾ, ਕਿਉਂਕਿ ਪਿਛਲੇ ਖਿਆਲਾਂ ਦੇ ਮੁਤਾਬਕ ਸੱਪ ਦੇ ਡਸੇ ਹੋਏ ਨੂੰ ਨਹੀਂ ਸਨ ਜਲਾਉਂਦੇ। ਇਨਾਂ ਸਭ ਕੰਮਾਂ ਤੋਂ ਵੇਹਲੇ ਹੋਕੇ ਦਰਬਾਰ ਕੀਤਾ, ਜਿਸ ਵਿਚ ਸਭ ਸ਼ਹਿਰ ਦੇ ਵਡੇ ੨ ਸੇਠ, ਸ਼ਾਹੂਕਾਰ ਅਰ ਅਫਸਰ ਹਾਜਰ ਹੋਏ ਅਰ ਮਹਿੰਦ੍ਰ ਕੁਮਾਰ ਨੂੰ ਕਿਸ਼ਨ

ਪੁਰ ਦਾ ਰਾਜ ਤਿਲਕ ਦਿਤਾ ਗਿਆ।

ਮਹਾਰਾਜ ਦੇ ਮਰਨ ਦਾ ਸ਼ੋਕ ਸ਼ਹਿਰ ਵਿਚ ਬਹੁਤ ਦਿਨਾਂ ਤਕ ਰਿਹਾ। ਪ੍ਰੰਤੂ ਕੁਮਾਰ ਨੇ ਅਜਿਹਾ ਇੰਤਜ਼ਾਮ ਕੀਤਾ ਕਿ ਜਿਸ ਨਾਲ ਸਾਰੀ ਪ੍ਰਜਾ ਬਹੁਤ ਪ੍ਰਸੰਨ ਰਹੀ ਅਰ ਆਪਨੇ ਰਾਜੇ (ਮਹਿੰਦਰ ਕੁ ਾਰ) ਦੀ ਵਡਿਆਈ ਕਰਦੀ ਰਹੀ। ਕੁਮਾਰ ਰੋਜ ਆਪਨੀ ਮਾਤਾ ਨੂੰ ਜਿਹੜੀ ਦਿਨ ਰਾਤ ਰੋਂਦੀ ਰਹਿੰਦੀ ਸੀ, ਸਮਝਾਂਦੇ ਅਰ ਤਰਾਂ ੨ ਦੀਆਂ ਗਲਾਂ ਨਾਲ ਤਸੱਲੀ ਦੇਂਦੇ ਰਹਿੰਦੇ ਸਨ। ਸੋਮਦਤ ਮੰਤ੍ਰੀ ਦਾ ਕੰਮ ਤਾਂ ਕਰਦਾ ਸੀ ਪਰ ਅਜੇ ਤਕ ਮੰਤਰੀ ਬਨਾਯਾ ਨਹੀਂ ਗਿਆ ਸੀ, ਮਹਾਰਾਜ ਸ਼੍ਰੀ ਦਤ ਦੇ ਮਰਨੇ ਦੇ ਦਸਵੇਂ ਹੀ ਦਿਨ ਪਿੰਡੋਂ ਸੋਮਦਤ ਦਾ ਪਿਤਾ ਵੀ ਬਿਮਾਰੀ ਅਰ ਬ੍ਰਿਧਪੁਨੇ ਦੇ ਦੁਖ ਕਰਕੇ ਸੁਰਗਬਾਸ ਹੋਗਿਆ ਅਰ ਸੋਮਦਤ ਉਸਦੇ ਕਿਰਿਆ ਕਰਮ ਵਿਚ ਲਗਾ॥

ਜਦ ਮਹਾਰਾਜ ਨੂੰ ਚਲਾਨਾ ਕੀਤਿਆਂ ਪੰਜ ਛੇ ਮਹੀਨੇ ਬੀਤ ਗਏ ਅਰ ਕੁਮਾਰ ਦਾ ਸ਼ੋਕ ਕੁਝ ਘਟ ਹੋਇਆ, ਤਾਂ ਉਨਾਂਨੇ ਫੇਰ ਆਪਣਾਂ ਸੰਕਲਪ ਸ਼ਿਵਪੁਰੀ ਜਾਨ ਦਾ ਕੀਤਾ, ਕਿਉਂਕਿ ਮਦਨਰੰਜਨੀ ਦੀ ਯਾਦ ਉਨਹਾਂ ਨੂੰ ਇਕ ਦਿਨ ਵੀ ਨਹੀ ਭੁਲਦੀ ਸੀ, ਪਰੰਤੂ ਪਿਤਾ ਦੇ ਸ਼ੋਕ ਨੇ ਉਨਾਂ ਦਾ ਮਨ ਉਧਰ ਨਾ ਫਿਰਨ ਦਿਤਾ। ਇਸ ਲਈ ਐਨੇ ਦਿਨ ਵਿਅਰਥ ਗਏ॥

ਹੁਣ ਕੁਮਾਰ ਨੇ ਆਪਣੇ ਸੈਨਾਪਤੀ ਕੇਸ਼ੋ ਸਿੰਘ ਨੂੰ ਬੁਲਾਇਆ ਅਰ ਕਿਹਾ ਕਿ ਅਸੀ ਤੇ ਸੋਮਦਤ ਦੋਵੇਂ ਬਾਹਰ

ਜਾਣਾ ਚਾਹੁੰਦੇ ਹਾਂ। ਕਲਤਕ ਵਾਪਸ ਆ ਜਾਵਾਂਗੇ, ਅਰ ਜੋ ਕਲ ਤਕ ਨਾ ਆਏ ਤਾਂ ਪਰਸੋਂ ਜ਼ਰੂਰ ਹੀ ਆ ਜਾਵਾਂਗੇ। ਤੂੰ ਰਾਜ ਦਾ ਪ੍ਰਬੰਧ ਬੜੀ ਹੁਸ਼ਿਆਰੀ ਨਾਲ ਕਰਨਾ ਹੋਵੇਗਾ॥

ਕੁਮਾਰ ਕੇਸ਼ੋ ਸਿੰਘ ਤੇ ਪੂਰਾ ਵਿਸ਼ਵਾਸ ਕਰਦੇ ਸਨ ਕਿਉਂਕਿ ਮਹਾਰਾਜ ਸ਼੍ਰੀ ਦਤ ਜੀ ਵੀ ਜਦ ਕਦੀ ਬਾਹਰ ਜਾਂਦੇ ਸਨ ਤਾਂ ਸਭ ਰਾਜ ਦਾ ਕੰਮ ਆਪਣੇ ਮੰਤਰੀ ਜਾਂ ਕੇਸ਼ੋ ਸਿੰਘ ਨੂੰ ਸੌਂਪ ਜਾਂਦੇ ਸਨ। ਇਸੇ ਕਾਰਨ ਕਰਕੇ ਕੁਮਾਰ ਨੂੰ ਉਸ ਉਤੇ ਪੂਰਾ ਵਿਸ਼ਵਾਸ ਸੀ॥

ਕੇਸ਼ੋ ਸਿੰਘ ਨੂੰ ਸਮਝਾਨ ਦੇ ਪਿਛੋਂ ਕੁਮਾਰ ਮਹਲ ਵਿਚ ਗਏ ਅਰ ਅਪਨੀ ਮਾਤਾ ਦੀ ਆਗਿਆ ਲੈ ਸਿਰਫ ਸੋਮ ਦਤ ਦੇ ਹੀ ਨਾਲ ਸ਼ਿਵਪੁਰੀ ਵਲ ਟੁਰ ਪਏ । ਇਸ ਵਾਰੀ ਸਿਵਾਏ ਸੋਮਦਤ ਦੇ ਉਨ੍ਹਾਂ ਨੇ ਹੋਰ ਕਿਸੇ ਨੂੰ ਨਾਲ ਲੈ ਜਾਣਾ ਪਸੰਦ ਨਾ ਕੀਤਾ ਇਥੋਂ ਤਕ ਕਿ ਕੋਈ ਨੌਕਰ ਵੀ ਨਾਲ ਨਾ ਲਿਆ, ਜਦ ਸ਼ਿਵਪੁਰੀ ਸਿਰਫ ਦੋ ਕੋਹ ਰੈਹ ਗਈ ਤਾਂ ਇਹ ਦੋਵੇਂ ਇਕ ਜੰਗਲ ਵਿਚ ਅਰਾਮ ਕਰਨ ਲਈ ਘੋੜਿਆਂ ਤੋਂ ਉਤਰਕੇ ਖਲੋ ਗਏ। ਇਸ ਵੇਲੇ ਰਾਤ ਦੋ ਤਿੰਨ ਘੜੀਆਂ ਬੀਤ ਚੁਕੀ ਹੋਈ ਸੀ। ਚੰਦ੍ਰਮਾ ਨੇ ਆਪਣੀ ਚਾਨਣੀ ਫੈਲਾ ਰਖੀ ਹੋਈ ਸੀ, ਇਨਹਾਂ ਵਿਚ ਫੇਰ ਇਹ ਗੱਲਾਂ ਹੋਣ ਲਗੀਆਂ:-

ਸੋਮਦਤ-ਹੁਣ ਸਾਨੂੰ ਭੇਸ ਬਦਲਕੇ ਅਗੇ ਜਾਣਾ ਚਲਨਾਂ ਚਾਹੀਦਾ ਹੈ॥

ਕੁਮਾਰ-ਹਾਂ, ਹਾਂ, ਜਰੂਰ। ਪਰੰਤੂ ਕੁਝਚਿਰ ਇਥੇ

ਅਰਾਮ ਕਰਕੇ ਚਲਾਂਗੇ। ਤਦ ਤਕ ਰਾਤ ਵੀ ਕੁਝ ਜ਼ਿਆਦਾ ਬੀਤ ਜਾਏਗੀ।

ਸੋਮ—"ਹਛੀ ਗਲ ਹੈ, ਮੇਰੀ ਰਾਇ ਵਿਚ ਅਧੀਰਾਤ ਦੇ ਕਰੀਬ ਏਥੋਂ ਚਲਨਾਂ ਠੀਕ ਹੋਵੇਗਾ"॥

ਕੁਮਾਰ—"ਜਿਸਤਰਾਂ ਤੁਹਾਡੀ ਮਰਜੀ"॥

ਦੋਵੇਂ ਇਕ ਪਿਪਲ ਦੇ ਥਲੇ ਬੈਠ ਗਏ ਅਰ ਗੱਲਾਂ ਕਰਦਿਆਂ ੨ ਰਾਤ ਦੇ ਦਸ ਬਜ ਗਏ। ਉਸ ਵੇਲੇ ਇਨਾਂ ਨੂੰ ਕੁਝ ਆਦਮੀਆਂ ਦੇ ਬੋਲਨ ਦੀ ਅਵਾਜ ਸੁਨਾਈ ਦਿਤੀ। ਦੋਵੇਂ ਉਸ ਪਾਸੇ ਜਿਧਰੋਂ ਅਵਾਜ ਆ ਰਹੀ ਸੀ ਵੇਖਣ ਲਗੇ। ਸੋਮ ਦਤ ਨੇ ਕੁਮਾਰ ਨੂੰ ਪਛਮ ਵਲ ਹਥ ਉਠਾਕੇ ਕਿਹਾ—

"ਵੇਖੋ! ਕਈ ਆਦਮੀ ਕੁਝ ਭਾਰ ਚੁਕ ਏਧਰ ਆ ਰਹੇ ਹਨ। ਹਰਾਨੀ ਨਹੀ ਕਿ ਏਹ ਲੋਕ ਡਾਕੂ ਜਾਂ ਲੁਟੇਰੇ ਹੋਣ"॥

ਕੁਮਾਰ ਫੇਰ ਕੀ ਕਰਨਾ ਚਾਹੀਦਾ ਹੈ ?

ਸੋਮਦਤ—ਘੋੜਿਆਂ ਨੂੰ ਹੁਣੇ ਹੀ ਬਿਰਛਾਂ ਦੇ ਝੁੰਡਵਿਚ ਛਿਪਾ ਦੇਂਦਾ ਹਾਂ, ਫਿਰ ਅਸੀ ਦੋਵੇ ਝਾੜੀ ਵਿਚ ਲੁਕਕੇ ਵੇਖਾਂ ਗੇ ਕਿ ਇਹ ਲੋਕ ਕੌਨ ਹਨ ਅਰ ਕੀ ਲਈ ਜਾਂਦੇ ਹਨ॥

ਇਹ ਗੱਲਾਂ ਬੜੀ ਜਲਦੀ ੨ ਹੋਈਆਂ ਅਰ ਸੋਮਦਤ ਤੁਰਤ ਹੀ ਘੋੜਿਆਂ ਨੂੰ ਲੈ ਜਾਕੇ ਬਿਰਛਾਂ ਵਿਚ ਛਪਾ ਆਯਾ ਅਰ ਫੇਰ ਕੁਮਾਰ ਕੋਲ ਆਇਆ ਦੋਵੇਂ ਸਲਾਹ ਕਰਕੇ ਇਕ ਝਾੜੀ ਪਿਛੇ ਛਪਕੇ ਵੇਖਨ ਲਗੇ। ਜਦ ਉਹ ਲੋਕ ਕੋਲ ਆਏ ਤਾਂ ਪਤਾ ਲਗਾ ਕਿ ਚਾਰ ਆਦਮੀ ਇਕ ਵਡਾ ਸੰਦੂਕ ਚੁਕੀ

ਆ ਰਹੇ ਹਨ ਅਰ ਰਸਤਾ ਛਡ ਜੰਗਲ ਹੀ ਜੰਗਲ ਵਿਚ ਭੌਂਦੇ ਫਿਰਦੇ ਹਨ। ਸ਼ਾਇਦ ਉਹ ਲੋਕ ਸੰਦੂਕ ਨੂੰ ਕਿਸੇ ਏਕਾਂਤ ਅਸਥਾਨ ਤੇ ਰਖਨਾ ਚਾਹੁੰਦੇ ਹੋਨ। ਉਹਨਾਂ ਵਿਚ ਇਸ ਤਰਾਂ ਗਲਾਂ ਹੋ ਰਹੀਆਂ ਹਨ,......

ਇਕ ਆਦਮੀ—ਅਬ ਯਹਿਕੋ (ਇਸਨੂੰ) ਕਹਾਂ ਲਏ ਲਏ ਫਿਰਤ ਹੋ ? ਸ਼ਹਿਰ ਸੇ ਕੂਲ (ਬਟਤ) ਦੂਰ ਨਿਕਸ ਆਇਓ।

ਦੂਜਾ—ਭਈ ! ਹਮ ਤੋ ਥਕ ਗੈਇਓ। ਅਬ ਨਾਂ ਹੋ ਚਲਿਓ ਜਾਤ।

ਤੀਜਾ—ਮਰੇ ਕਾਹੇ ਜਾਤ ਹੌ ! ਜਰਾ ਤੋ ਆਗੇ ਚਲੋ।

ਚੌਥਾ—ਜੋ ਨਾਏਂ ਜਾਂ ਤਕਿ ਪੀਛੇ ਤੇ ਜੋ ਯਹਿਕੇ (ਇਸਦਾ) ਬਾਪ ਆਵੇ ਰਹੇ ਹੋ ਮਾਰੀ ਡਰ ਹੈ।

ਪਹਿਲਾ—ਪੀਛੇ ਤੇ ਕੋ ਆਓ ਰਹੋ ਹੈ ? ਤੂੰ ਐਸਿਯੇ (ਐਂਵੇ ਹੀ) ਲਫਰਾਟੀ (ਝੂਠ) ਹਾਂ ਕੋ ਕਰਤ ਹੈ।

ਦੂਜਾ—ਜਾਨਤ ਨਾਂਏ ਕੋ ਆਏ ਰਹੋ ਹੈ ? ਅਰੈ ਵਹੈ। ਤਰਾਂ ਬਪਵਾ ਹਰ ਦਭਵਾ।

ਤੀਜਾ—( ਹਸਕੇ ) ਜੌ ਵੈਸੇ ਬਕ ਬਕ ਕਰਤ ਹੈ ਨਾਂ ਕੋਊ ਆਵੈ ਨਾ ਜਾਵੇ।

ਚੌਥਾ—ਅਰੇ ਕਮਬਖਤੋ ! ਜੋਰ ਜੌਰ ਨਾਂ ਬੋਲੋ ਕੋਊ ਸੁਨ ਲੈਓ ਤੋ ਆਫਤ ਮਾ ਜਾਨ ਪਰ ਜਾਈ, ਬੜਨ ਕੀ ਬਾਤੇਂ ਬੜਨ ਜਾਨੇ। ਹਮ ਤੋ ਨੌਕਰ ਠੈਹਰੇ, ਜੋ ਕਹਾ ਕਰ ਦਿਓ।

ਪਹਿਲਾ—ਧਰੌ ਧਰੋ। ਯਿਹਾਂ ਧਰੌ, ਅਬ ਆਗੇ

ਲਾਤੁਵਾ ਬਟਿ ਰਹੈ ਹੈ, ਜੋ ਲਪਕਤ ਚਲੇ ਜਾਤ ਹੈ।

ਦੂਜਾ–ਰੁਕੋ ! ਰੁਕੋ ! ਯਹੈ ਮੌਖੋ ਠੀਕ ਹੈ ਹਿਯਾਂ ਕੋਊ ਨਾਂਇ ਆਏ ਸਕਤ ਹੈ। ਦੇਖੋ ਚਾਰੋਂ ਔਰ ਪੈੜੋ ਪੇੜ ਠਾੜ ਹੈ ਸਭਨਾਂ ਨੇ ਸੰਦੂਕ ਜਮੀਨ ਤੇ ਪਟਕ ਦਿਤਾ। ਦੋ ਆਦਮੀਆਂ ਨੇ ਦੋ ਕੁਦਾਲ ਜੋਹੜੇ ਆਪਨੇ ਲਕ ਨਾਲ ਬਧੇ ਸਨ। ਕਢਕੇ ਜਮੀਨ ਪੁਟਨੀ ਸ਼ੁਰੂ ਕੀਤੀ ਅਰ ਦੋ ਮਿਟੀ ਹਟਾਨ ਲਗੇ। ਏਹ ਲੋਕ ਆਪਨਾ ਕੰਮ ਕਰੀ ਜਾਂਦੇ ਅਰ ਬੁੜ ਬੁੜਾਂਦੇ ਜਾਂਦੇ ਸਨ।

ਇਕ–ਏ ਰੇ, ਕਾ ਹਰੀਦਤ ਪੀਛੇ ਤੇ ਆਓ ਰਹੇ ਹੈ ?

ਦੂਜਾ–ਹਾਂ ਹਾਂ, ਬਾਈ (ਉਸੇ ਨੇ ਤੋ ਕਹੌ ਥਾ ਕਿ ਹੁਮ ਸੰਦੂਕ ਲੈਕੇ ਚਲੋ ਔਰ ਬਬੂਰਬਾਰੇ ਜੰਗਲ ਮਾਂ ਜਮੀਨ ਖੋਦੋ। ਹਮ ਪੀਛ ਤੇ ਆਵਤ ਹੈ, ਲਿਕਨ (ਪਰ) ਅਬੈ ਲੌ (ਤਕ) ਉਨਕੋ ਪਤੇ ਨਾਂ ਹੋ।

ਤੀਜਾ–ਅਛਾ ਤੌ ਜਲਦੀ ਜਲਦੀ ਖੋਦੋ, ਕਹੂੰ ਆਏ ਪਰਿ ਹੈ। ਤੌ ਆਫਤ ਮੰਚਾਇ ਦੇ ਹੈਂ।

ਚੌਥਾ–ਮੈਂ ਤੋ ਜਾਨਤ ਹੈ। ਗਹੂੜੇਂ ਖਵਾਵੜ ਰ ਸਬੇਰਾ ਹੁਈ ਜਾਈ। ਬੜੋ ਭਾਈ ਸੰਦੂਕ ਹੈ ਨ ਜਾਨੇ ਯਹਿ ਮਾਕਾ ਭਰੋ ਹੈ।

ਪਹਿਲਾ–ਭਰੋਕਾ ਹੈ, ਮੋਹੇ ਤੌ ਯਹਿ ਮੇਂ ਕੋਊ ਮਰੌ ਮਨਾਈ (ਇਸਤ੍ਰੀ) ਲਾਗਤ ਹੈ॥

ਦੂਜਾ–ਅਬੈ ਚੁਪ ਕੋਊ ਸੁਨ ਲੇਈ ਮਾਰੇ ਜੂਤਿਉਂ ਕੇ ਸਵੇਰਾ ਕਰ ਦੇਈ।

ਤੀਜਾ—ਹਿਯਾਂ ਕੌਨ ਬੇਠੇ ਹੈ ?

ਇਨੀਆਂ ਗਲਾਂ ਹੋਈਆਂ ਸਨ, ਕਿ ਕੁਮਾਰ ਅਰ ਸੋਮਦਤ। ਜੇਹੜੇ ਕੋਲ ਹੀ ਛਪੇ ਹੋਏ ਸਭ ਵੇਂਦ ਅਰ ਸੁਨ ਰਹੇ ਸਨ, ਕੁਝ ਸਲਾਹ ਕਰ ਨੰਗੀ ਤਲਵਾਰਾਂ ਕਢ, ਉਹਨਾਂ ਆਦਮੀਆਂ ਤੇ ਦੌੜ ਪਏ। ਓਹ ਲੋਗ ਇਨੇ ਛੋਟੇ ਦਿਲ ਦੇ ਸਨ, ਕਿ ਇਨਾਂ ਦੋਹਾਂ ਨੂੰ ਨੰਗੀ ਤਲਵਾਰਾਂ ਲਈ ਆਪਨੀ ਵਲ ਆਉਂਦਾ ਵੇਖ ਡਰਦੇ ਮਾਰੇ ਝਟ ਰਫੂ ਚਕਰ ਹੋ ਗਏ ਅਰ ਇਨੀਂ ਦੂਰ ਭਜਦੇ ਗਏ ਕਿ ਫੇਰ ਉਹਨਾਂ ਦਾ ਪਤਾ ਹੀ ਨ ਲਗਾ। ਕੁਦਾਲ ਜੁਤੇ ਆਦਿ ਸਭ ਉਥੇ ਹੀ ਰਹਿ ਗਏ। ਕੁਮਾਰ ਨੇ ਝਟ ਸੰਦੂਕ ਦਾ ਜੰਦਰਾ ਇਕ ਕੁਦਾਲ ਨਾਲ ਤੋੜ ਸੁਟਿਆ, ਅਰ ਢਕਨ ਖੋਲਿਆ, ਉਹਨਾਂ ਨੂੰ ਤੁਰਤ ਪਤਾ ਲਗ ਗਿਆ ਕਿ ਇਸ ਵਿਚ ਇਕ ਮੁਰਦਾ ਪਿਆ ਹੋਇਆ ਹੈ ਉਹਨਾਂ ਨੇ ਨਿਉਂ ਕੇ ਲਾਸ਼ ਨੂੰ ਹੂੰਘੀ ? ਜ਼ਰ ਨਾਲ ਪਛਾਨਿਆ ਅਰ ਇਕ ਚੀਕ ਮਾਰ ਅਖਾਂ ਵਿਚ ਅਥਰੂ ਭਰ "ਹਾਏ ! ਮਦਨਿਰੰਜਨੀ" ਕਹਿੰਦੇ ਹੋਇਆਂ ਜ਼ਮੀਨ ? ਡਿਗ ਪਏ ਅਰ ਬੇਹੋਸ਼ ਹੋ ਗਏ ॥

---

## ਛੇਵਾਂ ਕਾਂਡ

ਦਿਨ ਥੋੜਾ ਜਿਹਾ ਬਾਕੀ ਰਹਿ ਗਿਆ ਹੈ, ਅਕਾਸ਼ ਉਤੇ ਬੱਦਲਾਂ ਨੇ ਪਛਮ ਵਾਲੇ ਪਾਸੇ ਇਕ ਬੜਾ ਸੁੰਦਰ ਸੁਨੈਹਰੀ ਫਰਸ਼ ਵਿਛਾ ਰਖਿਆ ਹੈ ਅਰ ਹੌਲੀ ੨ ਆਪਣਾ ਰੰਗ ਬਦਲ ਅਸਤ ਹੁੰਦੇ ਹੋਏ ਸੂਰਜ ਤੇ ਕਾਲੀ ਚੰਦਰ ਚੜ੍ਹਾ ਕੇ ਬਿਲਕੁਲ ਛਪਾਈ ਜਾਂਦੇ ਹਨ। ਛੋਟੇ ੨ ਕੋਮਲ ਫੁਲਾਂ ਦੇ ਬਿਰਛ ਜਿਹੜੇ ਸੂਰਜ ਦੇ ਭੈ ਕਰਕੇ ਸਿਰ ਨਿਵਾਕੇ ਮਲੀਨ ਹੋ ਰਹੇ ਸਨ, ਹੁਣ ਨਿਡਰ ਹੋਕੇ ਆਕੜਦੇ ਜਾਂਦੇ ਹਨ ਅਰ ਕਦੀ ਕਦੀ ਹਵਾ ਦੀ ਓਧਰ ਝਾਂਕ ਵੇਖਕੇ ਕਿਸੇ ਸਰੂਪਵਾਨ ਇਸਤ੍ਰੀ ਦੀ ਸੁੰਦਰਤਾਈ ਤੇ ਬਲਿਹਾਰ ਹੋ ਰਹੇ ਹਨ। ਆਪਣੇ ਫੁਲਾਂ ਦੀ ਮਨਮੋਹਨੀ ਸੁਗੰਧਤ ਫੈਲਾ ਫੈਲਾ ਕੇ ਉਸ ਸੁੰਦਰੀ ਨਵਯੋਗਨਾ ਨੂੰ ਜੇਹੜੀ ਇਕ ਜੜਾਊ ਚੌਂਕੀ ਤੇ ਉਨਹਾਂ ਦੇ ਕੋਲ ਹੀ ਉਦਾਸ ਬੈਠੀ ਹੈ, ਪ੍ਰਸੰਨ ਕਰਨਾ ਚਾਹੁੰਦੇ ਹਨ।ਇਕ ਘੜੀ ਤੋਂ ਜ਼ਿਆਦਾ ਸਮਾ ਬੀਤ ਗਿਆ ਅਰ ਅੰਧੇਰਾ ਚੱਛੀ ਤਰਾਂ ਹੋਗਿਆ ਹੈ ਪਰ ਉਹ ਆਪਨੀ ਜਗਾ ਤੋਂ ਨਾ ਉਠੀ, ਇਹ ਇਸਤ੍ਰੀ ਜਿਸਨੂੰ ਅਸੀ ਸਾਵਤ੍ਰੀ ਕਹਿ ਆਏ ਹਾਂ, ਰਾਮ ਨਗਰ ਵਿਚ ਆਪਣੇ ਉਸ ਚੋਰ ਬਾਗ ਦੇ ਅੰਦਰ ਜਿਸ ਵਿਚ ਕੁਝ ਦਿਨ ਆਪਣੇ ਪਿਤਾ ਦੇ ਹੁਕਮ ਕਰਕੇ ਕੈਦ ਰਖੀ ਗਈ ਸੀ, ਬੈਠੀ ਹੋਈ ਮਹਿੰਦਰ ਕੁਮਾਰ ਦੀ ਯਾਦ ਵਿਚ ਅਜੇਹੀ ਡੁਬੀ ਹੋਈ ਹੈ ਕਿ ਆਪਣੀ ਵੀ ਖਬਰ ਨਹੀ ਹੈ ॥

ਬਸ ਬਾਗ ਦੀ ਲੰਬਾਈ ਬਾਰਾਂ ਸੌ ਗਜ਼ ਅਰ ਚੁੜਾਈ ਛੇ ਸੌ ਗਜ ਤੋਂ ਜ਼ਿਆਦਾ ਹੀ ਸਮਝਣੀ ਚਾਹੀਦੀ ਹੈ। ਇਸਦੇ ਚੌਹੀਂ ਪਾਸੀਂ ਬਹੁਤ ਉਚੀ ਪੱਕੀ ਕੰਧ ਹੈ ਅਰ ਉਸਦੇ ਉਪਰ ਸ਼ੀਸ਼ੇ ਦੇ ਟੁਕੜੇ ਇਸ ਢੰਗ ਨਾਲ ਲਾਏ ਗਏ ਹਨ ਕਿ ਕਿਸੇ ਤਰਾਂ ਕੋਈ ਆਦਮੀ ਕੰਧ ਲੰਘਕੇ ਨਹੀ ਆ ਸਕਦਾ। ਇਸ ਬਾਗ ਦੇ ਦੋਹੀਂ ਲਾਂਭੀ ਅਰਥਾਤ ਪੂਰਬ ਅਰ ਪਛਮ ਦੀਆਂ ਕੰਧਾਂ ਨਾਲ ਮਿਲੇ ਹੋਏ ਦੋ ਮਕਾਨ ਹਨ ਜਿਨਾਂ ਵਿਚ ਪੱਥਰਾਂ ਕੋਲੋਂ ਜ਼ਿਆਦਾ ਕੰਮ ਲਿਆ ਗਿਆ ਹੈ। ਦੋ ਦੋ ਗਜ ਦੀ ਕੁਰਸੀ ਦੇਕੇ ਇਹ ਮਕਾਨ ਬਣਾਏ ਗਏ ਹਨ ਅਰ ਇਹ ਹਰ ਵੇਲੇ ਹਰਤਰਾਂ ਦੇ ਅਰਾਮ ਅਰ ਸਜਾਵਟ ਦੀਆਂ ਚੀਜਾਂ ਨਾਲ ਠੀਕ ਰਹਿੰਦੇ ਹਨ। ਬਾਗ ਦੇ ਵਿਚ ਪਥਰ ਦਾ ਇਕ ਵਡਾ ਹੌਜ਼ ਹੈ ਜਿਸਦੇ ਦੋਹੀਂ ਪਾਸੀਂ ਪਕੀਆਂ ਨਾਲੀਆਂ ਹਨ, ਉਹਨਾਂ ਦੇ ਦਵਾਰਾ ਉਸ ਹੌਜ ਦਾ ਪਾਨੀ ਹਰ ਵੇਲੇ ਇਕ ਪਾਸੇ ਤੋਂ ਦੂਜੇ ਪਾਸੇ ਨੂੰ ਆਉਂਦਾ ਜਾਂਦਾ ਰਹਿੰਦਾ ਹੈ ਜਿਸ ਨਾਲ ਉਸਦਾ ਪਾਨੀ ਬਹੁਤ ਸਾਫ ਰਹਿੰਦਾ ਹੈ ਅਰ ਕਦੀ ਖਰਾਬ ਨਹੀਂ ਹੁੰਦਾ ਇਸ ਹੌਜ ਦੇ ਚੌਂਹੀ ਪਾਸੀਂ ਸੰਗਮਰਮਰ ਦੇ ਦੋ ਦੋ ਗਜ ਚੌੜੇ ਅਧ ਅਧ ਗਜ ਉਚੇ ਚਬੂਤਰੇ ਹਨ ਉਹਨਾਂ ਦੇ ਪਿਛੇਰੌਂਸਾਂ, ਕਿਆਰੀਆਂ ਨਾਲੀਆਂ ਇਤਆਦਿ ਬੜੀ ਸੁੰਦਰਤਾਈ ਨਾਲ ਬਨਾਈਆਂ ਗਈਆਂ ਹਨ, ਰੌਸਾਂ ਦੇ ਕਿਨਾਰੇ ਤੇ ਥਾਂ ਥਾਂ ਚੌਂਦੀਆਂ ਪਈਆਂ ਰਹਿੰਦੀਆਂ ਹਨ ਜਿਸ ਕਰਕੇ ਸੈਰ ਕਰਨ ਵਾਲਾ ਥਕਨ ਕਰਕੇ ਜਾਂ ਬਾਹਰ ਵੇਖਨ ਲਈ ਬੈਠ ਜਾਂਏ ਅਰ ਅਰਾਮ ਕਰ ਲਏ। ਇਸ ਬਾਗ ਤੋਂ

ਬਾਹਰ ਜਾਨ ਆਉਨ ਲਈ ਤਿੰਨ ਰਸਤੇ ਹਨ, ਜਿਨ੍ਹਾਂ ਵਿੱਚੋਂ ਇਕ ਤਾਂ ਆਮ ਰਸਤਾ ਹੈ, ਜਿਹੜਾਂ ਉੱਤ੍ਰ ਵੱਲ ਜਾਂਦਾ ਹੈ ਅਰ ਜਿਥੇ ਹਰ ਵੇਲੇ ਕਈ ਸਿਪਾਹੀਆਂ ਦਾ ਪਹਿਰਾ ਰਹਿੰਦਾ ਹੈ। ਹੋਰ ਦੋ ਚੋਰ ਰਸਤੇ ਹਨ, ਜਿਨ੍ਹਾਂ ਦਾ ਹਾਲ ਸਿਵਾਏ ਸਵਿਤ੍ਰੀ ਜਾਂ ਉਸਦੀਆਂ ਦੋ ਚਾਰ ਗੋੱਲੀਆਂ ਦੇ ਹੋਰ ਕਿਸੇ ਨੂੰ ਪਤਾ ਨਹੀਂ। ਚੋਰ ਰਸਤਿਆਂ ਦਾ ਹਾਲ ਅਸੀ ਇਥੇ ਲਿਖਨਾ ਉਚਿਤ ਨਹੀਂ ਸਮਝਦੇ। ਸਮਾਂ ਆਉਨ ਤੇ ਵੇਖਿਆ ਜਾਏਗਾ॥

ਇਨ੍ਹਾਂ ਹੀ ਚੌਂਕੀਆਂ ਵਿਚੋਂ [ਜੇਹਿੜੀਆਂ ਰੌਂਸਾਂ ਦੇ ਕਿਨਾਰੇ ਪਈਆਂ ਰਹਿੰਦੀਆਂ ਹਨ] ਇਕ ਉਤੇ ਹੌਜ਼ਦੇ ਦੱਖਣ ਵੱਲ ਰਾਣੀ ਸਵਿਤ੍ਰੀ ਅਕੱਲੀ ਸਿਰ ਨਿਵਾ ਕੇ ਬੈਠੀ ਹੈ, ਅਰ ਕੁਮਾਰ ਦੇ ਪ੍ਰੇਮ ਵਿਚ ਬੇਸੁਧ ਹੋ ਰਹੀ ਹੈ। ਅੱਜ ਸਵਿਤ੍ਰੀ ਨੂੰ ਛੇ ਮਹੀਨੇ ਤੋਂ ਜਿਆਦਾ ਹੋ ਗਏ ਪਰ ਕੁਮਾਰ ਨਾਲ ਮਿਲਾਪ ਨਹੀਂ ਹੋਇਆ, ਕਿਉਂਕੇ ਅੱਜ ਕੱਲ ਉਹ ਆਪਨੇ ਪਿਤਾ ਦੇ ਸ਼ੋਕ ਵਿਚ ਰਹਿਨ ਕਰਕੇ ਕਿਧਰੇ ਬਾਹਰ ਨਹੀਂ ਨਿਕਲਦੇ, ਰਾਣੀ ਸਵਿਤ੍ਰੀ ਆਪਨੀ ਲੌਂਡੀਆਂ ਦੇ ਦੁਵਾਰਾ ਕੁਮਾਰ ਦਾ ਹਾਲ ਮਲੂਮ ਕਰਦੀ ਰਹੀ ਹੈ ਅਰ ਉਹਨ੍ਹਾਂ ਨਾਲ ਮਿਲਨ ਦੇ ਬਹੁਤੇਰੇ ਯਤਨ ਕੀਤੇ, ਪਟਕੰਮ ਨਾਂ ਬਨਿਆਂ, ਇਸ ਲਈ ਇਸ ਵੇਲੇ ਉਹ ਹੋਰ ਵੀ ਬੇ ਚੈਨ ਹੋ ਰਹੀ ਹੈ॥

ਜਦ ਅੰਧੇਰਾ ਹੋ ਗਿਆ ਅਰ ਸਵਿਤ੍ਰੀ ਉਥੋਂ ਨਾਂ ਉਠੀ, ਤਾਂ ਉਸਦੀ ਸਖੀ ਪਿਆਰੀ ਆਕੇ ਉਸਦੇ ਧਿਆਨ

ਨੂੰ ਵੰਡ ਦਿਤਾ, ਅਰ ਉਹ ਪਿਆਰੀ ਨੂੰ ਵੇਖਕੇ ਬੋਲੀ-"ਤੂੰ ਕਿੱਥੇ ਗਈ ਸੀ ਅਰ ਭਾਮਾ ਕੀ ਕਰ ਰਹੀ ਹੈ ?"

ਪਿਆਰੀ-"ਮਹਾਰਾਨੀ ਜੀ, ਮੈਂ ਤਾਂ ਤੁਹਾਡੇ ਕਮਰੇ ਵਿੱਚ ਬੈਠੀ ਇਕ ਕਿਤਾਬ ਵੇਖ ਰਹੀ ਸਾਂ, ਭਾਮਾਂ ਵੀ ਮੇਰੇ ਕੋਲ ਸੀ। (ਹੱਥ ਨਾਲ ਦੱਸਕੇ) ਉਹ ਵੇਖੋ ਸੋਤ੍ਰਿਆਂ ਦੇ ਪਿਛੇ ਕੌਣ ਹੈ ? ਮੇਰੀ ਸਮਝ ਵਿਚ ਓਹੋ ਹੀ ਆ ਰਹੀ ਹੈ।"

ਸਵਿਤ੍ਰੀ-"ਹਾਂ ਭਾਮਾ ਹੀ ਹੈ।"

ਭਾਮਾ- [ਕੋਲ ਆਕੇ ਰਾਣੀ ਨੂੰ] ਅੱਜ ਮੈਂ ਤੁਹਾਨੂੰ ਬਹੁਤ ਉਦਾਸ ਵੇਖਦੀ ਹਾਂ। ਸ਼ਾਇਦ ਕੁਝ.........।

ਸਵਿਤ੍ਰੀ-"ਮੈਂ ਚਿਰ ਤੋਂ ਕਈ ਗੱਲਾਂ ਸੋਚ ਰਹੀ ਹਾਂ, ਅਰ ਏਸ ਲਈ ਇਥੇ ਆਨਕੇ ਬੈਠ ਗਈ, ਕਿ ਇਕਾਂਤ ਵਿਚ ਧਿਆਨ ਠੀਕ ਲੱਗ ਜਾਵੇਗਾ ਅਰ ਕੋਈ ਗੱਲ ਠੀਕ ਸਮਝ ਵਿਚ ਆ ਜਾਏਗੀ, ਪਰ ਕੁਝ ਨਹੀਂ। ਮਦਨਿਰੰਜਨੀ ਦੀ ਜਦ ਮੈਨੂੰ ਯਾਦ ਆਉਂਦੀ ਹੈ ਤਾਂ ਮੈਂ ਭਰਮ ਵਿਚ ਪੈ ਜਾਂਦੀ ਹਾਂ ਕਿ ਕੀ ਕਰਾਂ, ਕੀਹ ਨ ਕਰਾਂ ?" ਕੁਮਾਰ ਜੀ ਉਸਦੇ ਸਾਮਣੇ ਮੇਰੇ ਵੱਲ ਜੀ ਨਹੀਂ ਫੇਰ ਸੱਕਦੇ। ਉਸਦਾ ਪ੍ਰੇਮ ਕੁਮਾਰ ਦੇ ਦਿਲ ਵਿਚ ਬਹੁਤ ਦਿਨਾਂ ਤੋਂ ਹੈ। ਅਰ ਪੂਰਾ ਅਸਰ ਕਰ ਚੁਕਿਆ ਹੈ। ਹੁਨ ਉਧਰੋਂ ਦਿਲ ਫਿਰਨਾਂ ਬਹੁਤ ਕਠਿਨ ਹੈ।"

ਭਾਮਾ-"ਫੇਰ ਕੀਹ ਗੱਲ ਪੱਕੀ ਕੀਤੀ। ਕੋਈ ਤ੍ਰਕੀਬ ਅਜਿਹੀ ਹੋ ਸੱਕਦੀ ਜਿਸ ਕਰਕੇ ਕੁਮਾਰ ਦਾ ਮਨ ਉਸਤੋਂ ਹਟ ਜਾਵੇ ?"

ਸਵਿਤ੍ਰੀ–"ਇਹ ਮਦ ਨਿਰੰਜਨੀ ਦੇ ਜੀਵਨ ਵਿੱਚ ਨਹੀਂ ਹੋ ਸਕਦਾ।"

ਭਾਮਾ–"ਤਾਂ ਕੀਹ ਉਹਨਾਂ ਨੂੰ ਜਾਨ ਤੋਂ........."

ਸਵਿਤ੍ਰੀ–(ਗੱਲ ਟੁਕਕੇ) ਨਹੀਂ। ਕਦੀ ਨਹੀਂ। ਮੈਂ ਉਸਦੀ ਜਾਨ ਲੈਣੀ ਪਸੰਦ ਨਹੀ ਕਰਦੀ, ਕਿਉਂਕਿ ਉਸ ਵਿਚਾਰੀ ਦਾ ਕੀ ਦੋਸ਼ ਹੈ ? ਮੈਂ ਆਪਨੇ ਲਈ ਉਸਦੀ ਜਾਨ ਲੈਣੀ ਨਹੀਂ ਚਾਹੁੰਦੀ ! ਪ੍ਰੰਤੂ ਜਦ ਮੈਂ ਕੁਮਾਰ ਜੀ ਵੱਲ ਧਿਆਨ ਮਾਰਦੀ ਹਾਂ ਤਾਂ ਮੇਰੀ ਦਸ਼ਾ ਉਸ ਭੌਰੇ ਦੀ ਤਰਾਂ ਹੋ ਜਾਂਦੀ ਹੈ, ਜੇਹੜਾ ਉਸ ਭਰੇ ਫੁਲ ਦੇ ਚੌਹੀਂ ਪਾਸੀ ਭੌਂਦਾ ਹੈ, ਪਰ ਨਾਂ ਤਾਂ ਉਸਤੇ ਬੈਠ ਸੱਕਦਾ ਹੈ ਅਤੇ ਨਾਂ ਹੀ ਉਸਨੂੰ ਛੱ. ਸੱਕਦਾ ਹੈ।"

ਭਾਮਾ–"ਅੱਛਾ, ਤਾਂ ਅਜਿਹਾ ਕੀਤਾ ਜਾਵੇ, ਕਿ ਮਦਨਿਰੰਜਨੀ ਨੂੰ ਕਿਸੇ ਤਰਾਂ ਏਥੇ ਲਿਆਕੇ ਛਪਾ ਰਖੀਏ। ਜਦ ਕੁਮਾਰ ਜੀ ਨੂੰ ਉਸਦਾ ਕਿਧਰੇ ਪਤਾ ਨ ਲਗੇਗਾ, ਤਾਂ ਆਪ ਹੀ ਲਾਚਾਰ ਹੋ ਜਾਨਗੇ ਅਰ ਹੌਲੀ ੨ ਉਸਦਾ ਪ੍ਰੇਮ ਉਨ੍ਹਾਂ ਦੇ ਦਿਲ ਵਿਚੋਂ ਘਟ ਜਾਇਗਾ। ਪਰ ਨਾਲ ਹੀ ਇਸਦੇ ਦੋ ਕੰਮ ਜਰੂਰੀ ਕਰਨੇ ਹੋਨਗੇ, ਇਕ ਤਾਂ ਇਹ ਕਿ ਕੁਮਾਰ ਜੀ ਨੂੰ ਕਿਸੇ ਤਰਾਂ ਇਸ ਗੱਲ ਦਾ ਨਿਸਚਾ ਕਰਾਨਾ ਹੋਵੇਗਾ, ਕਿ ਮਦਨਿਰੰਜਨੀ ਮਰ ਗਈ; ਦੂਜੇ ਏਹ ਕਰਨਾ ਪੜੇਗਾ, ਕਿ ਕੁਮਾਰ ਜੀ ਨੂੰ ਕਦੀ ਕਦੀ ਮਿਲਦੇ ਰਹਿਨਾ ਅਰ ਮਿਠੀਆਂ ੨ ਗੱਲਾਂ ਨਾਲ ਉਨ੍ਹਾਂ ਦਾ ਮਨ ਆਪਣਾ ਵੱਲ ਖਿਚਦੇ ਰਹਿਨਾ"

ਸਵਿਤ੍ਰੀ–"ਮੈਂਨੂੰ ਤੇਰੀ ਏਹ ਤ੍ਰਕੀਬ ਪਸੰਦ ਹੈ, ਇਹੋ ਮੈਂ ਵੀ ਸੋਚ ਰਹੀ ਸਾਂ ਉਸਨੂੰ ਇਥੇ ਗੁਪਤ ਰੀਤ ਨਾਲ ਲਿਆਕੇ ਛਪਾ ਰਖਨ ਵਿਚ ਕੋਈ ਫਰਜ ਨਹੀਂ ਹੋਵੇਗਾ"

ਅੱਧੀ ਘੜੀ ਤੱਕ ਕੁਝ ਹੋਰ ਗੱਲਾਂ ਹੁੰਦੀਆਂ ਰਹੀਆਂ। ਇਸਦੇ ਪਿਛੋਂ ਭਾਮਾ ਉਠਕੇ ਇਕ ਕਮਰੇ ਵਿਚ ਗਈ ਅਰ ਥੋੜੀ ਦੇਰ ਵਿਚ ਇਕ ਗੰਡੜੀ ਜ਼ਰੂਰੀ ਸਮਾਨ ਦੀ, ਜੋ ਇਹਨਾਂ ਨਾਲ ਲੈ ਜਾਨੀ ਸੀ, ਹੱਥ ਵਿਚ ਲਟਕਾਏ ਹੋਏ ਆ ਪੌਂਹਚੀ ਅਰ ਪਿਆਰੀ ਨੂੰ ਬੋਲੀ–"ਹੁਨ ਤੂੰ ਵੀ ਜਰਾ ਸੰਭਲ ਜਾ।" ਥੋੜੀ ਦੇਰ ਵਿਚ ਦੋਹਾਂ ਨੇ ਆਪਨੇ ਆਪਨੇ ਮਰਦਾਨੇ ਭੇਸ ਬਨਾਏ ਅਰ ਇਕ ਇਕ ਕਟਾਰ ਅਰ ਤਲਵਾਰ ਲੈਕੇ ਉਸੇ ਬਾਗ ਦੇ ਚੋਰ ਦਰਵਾਜੇ ਥਾਨੀ ਬਾਹਰ ਨਿਕਲ ਗਈਆਂ ਜਿਥੇ ਦੋ ਘੋੜੇ ਕਸੇ ਕਸਾਏ ਹਾਜਰ ਸਨ। ਇਨ੍ਹਾਂ ਦਾ ਬੰਦੋ ਬਸਤ ਇਹ ਪਹਿਲਾਂ ਹੀ ਕਰ ਚੁਕੀਆਂ ਸਨ। ਦੋਵੇਂ ਝੱਟ ਪੱਟ ਸਵਾਰ ਹੋ ਤੇਜ ਭਜਾਂਉਦੀਆਂ ਹੋਈਆਂ ਦੂਰ ਨਿਕਲ ਗਈਆਂ ਅਰ ਨਜਰੋਂ ਗੈਬ ਹੋ ਗਈਆਂ।

ਇਥੇ ਥੋੜਾ ਜਿਹਾ ਹਾਲ ਭਾਮਾ ਅਰ ਪਿਆਰੀ ਦਾ ਲਿਖ ਦੇਨਾ ਅਸੀ ਉਚਿਤ ਸਮਝਦੇ ਹਾਂ, ਜਿਸਤੋਂ ਇਹ ਪਤਾ ਲਗ ਜਾਵੇ ਕਿ ਇਹ ਦੋਵੇ ਕਿਸ ਢੰਗ ਦੀਆਂ ਇਸਤ੍ਰੀਆਂ ਸਨ ਅਰ ਕੀਹ ਕੀਹ ਕੰਮ ਕਰ ਸੱਕਦੀਆਂ ਸਨ। ਭਾਮਾ ਦਾ ਰੰਗ ਤਾਂ ਸਾਵਲਾ ਸੀ ਪਰ ਸੁੰਦਰਤਾਈ ਵਿਚ ਕੋਈ ਫਰਕ ਨਹੀਂ ਸੀ ਪਾ ਸੱਕਦੀ।

ਪਿਆਰੀ ਗੋਰੇ ਰੰਗ ਦੀ.........ਭਾਮਾ ਤੋਂ ਕੁਝ ਜਿਆਦਾ ਸੁੰਦਰ ਅਰ ਵੇਖਨ ਵਿਚ ਕੋਮਲ ਸੀ, ਪਰ ਵਾਸਤਵ ਵਿਚ ਕੋਮਲ ਨਹੀਂ ਸੀ, ਇਹਨਾਂ ਦੋਹਾਂ ਦੇ ਸਰੀਰ ਬੜੇ ਗਠੇ ਸਨ ਅਰ ਤਾਕਤ ਵੀ ਐਸੀ ਸੀ ਕਿ ਇਹ ਮਮੂਲੀ ਬਲਵਾਨ ਆਦਮੀਆਂ ਤੋਂ ਦਬਨ ਵਾਲੀਆਂ ਨਹੀਂ ਸਨ, ਏਹ ਦੋਂਵੇ ਕੁਝ ਕੁਝ ਅਧਾਰੀ ਵੀ ਜਾਨਦੀਆਂ ਸਨ। ਇਸ ਚੋਰ ਬਾਗ ਦੇ ਅੰਦਰ, ਜਿਸ ਵਿਚੋਂ ਇਹ ਆਈਆਂ ਹਨ, ਇਕ ਅਖਾੜਾ ਵੀ ਹੈ, ਜੇਹਿੜਾ ਰਾਨੀ ਸਵਿਤ੍ਰੀ ਨੇ ਇਨ੍ਹਾਂ ਦੋਹਾਂ ਵਾਸਤੇ ਬਨਵਾਇਆ ਹੈ। ਦੋਵੇਂ ਰੋਜ ਰਾਤ ਨੂੰ ਉਥੇ ਕਿਸਮਤ ਦੇ ਜੋਰ ਕਰਕੇ ਆਪਨਾ ਅਭਿਜਾਸ ਵਧਾਉਂਦੀਆਂ ਸਨ। ਏਸ ਲਈ ਹੁਨ ਉਹ ਸਭ ਪ੍ਰਕਾਰ ਦੀਆ ਲੜਾਂਈਆਂ ਵਿਚ ਨਿਪੁਨ ਹੋਗਈਆਂ ਹਨ ਅਰ ਸ੍ਰੀਰ ਵਿਚ ਬਲ ਵੀ ਚੰਗਾ ਹੈ ਕਦੀ ਕਦੀ ਰਾਣੀ ਸਵਿਤ੍ਰੀ ਵੀ ਏਹਨਾਂ ਦਾ ਸਾਥ ਕਰਦੀ ਹੈ, ਕਦੀ ਰਾਤ ਨੂੰ ਉਹ ਇਹਨ੍ਹਾਂ ਦੋਹਾਂ ਦੇ ਨਾਲ ਮਰਦਾਨੇ ਭੇਸ ਵਿਚ ਸ਼ਹਿਰ ਦੀ ਗਸ਼ਤ ਵਾਸਤੇ ਨਿਕਲਦੀ ਹੈ ਅਰ ਪਰਜਾ ਦਾ ਹਾਲ ਮਲੂਮ ਕਰਦੀ ਹੈ, ਪ੍ਰੰਤੂ ਇਨ੍ਹਾਂ ਨੂੰ ਸ਼ਹਿਰ ਵਿਚ ਕੋਈ ਪਛਾਨ ਨਹੀਂ ਸੱਕਦਾ, ਅਰ ਕਦੀ ਚੋਰ ਦਰਵਾਜੇ ਰਾਨੀ ਸਵਿਤ੍ਰੀ, ਪਿਆਰੀ ਅਰ ਭਾਮਾਂ ਨਿਕਲ ਜਾਂਦੀਆਂ ਅਰ ਜੰਗਲ ਦੀ ਸੈਲ ਕਰ ਹਵਾ ਭੱਖ ਸਵੇਰਾ ਹੋਨ ਤੋਂ ਪਹਿਲਾਂ ਵਾਪਸ ਆ ਜਾਂਦੀਆਂ। ਪਿਆਰੀ ਅਰ ਭਾਮਾਂ ਭਾਵੇਂ ਰਾਨੀ ਸਵਿਤ੍ਰੀ ਦੀਆਂ ਲੌਂਡੀਆਂ ਕਹਾਉਂਦੀਆਂ ਹਨ, ਪਰ ਫੇਰ ਭੀ ਦੋਹ ਉਨ੍ਹਾਂ ਦੇ ਬਹੁਤ ਮੂੰਹ ਚੜ੍ਹੀਆਂ ਹੋਈਆਂ ਹਨ

ਅਰ ਰਾਣੀ ਸਵਿਤ੍ਰੀ ਵੀ ਇਹਨਾਂ ਨੂੰ ਬਹੁਤ ਪਿਆਰ
ਕਰਦੀ ਹੈ, ਕਿਉਂਕਿ ਇਹ ਉਸਦੇ ਬੜੇ ਬੜੇ ਕੰਮ ਆਪਨੀ
ਚਲਾਕੀ ਨਾਲ ਸਹਿਜੇ ਹੀ ਕੱਢ ਲਿਆਉਂਦੀਆਂ ਹਨ, ਏਸ
ਲਈ ਰਾਮ ਨਗਰ ਵਿਚ ਇਹਨਾਂ ਦੀ ਬੜੀ ਇਜਤ ਹੈ ਅਰ
ਉਥੋਂ ਦਾ ਹਰਇਕ ਛੋਟਾ ਵੱਡਾ ਇਹਨ੍ਹਾਂ ਕੋਲੋਂ ਡਰਦਾ ਹੈ
ਅਰ ਇਹਨ੍ਹਾਂ ਨੂੰ ਬਹੁਤ ਮੰਨਦਾ ਹੈ।

ਜਦ ਪਿਆਰੀ ਅਰ ਭਾਮਾਂ ਘੋੜਿਆਂ ਤੇ ਸਵਾਰ ਹੋ
ਟੁਰ ਪਈਆਂ ਤਾਂ ਇਹਨ੍ਹਾਂ ਨੇ ਸਿਧਾ ਰਾਮਨਗਰ ਘਾਟ ਦਾ
ਰਸਤਾ ਫੜਿਆ ਅਰ ਕਿਸਤੀ ਦੇ ਦੁਵਾਰਾ ਸ਼ਿਵਪੁਰੀ ਘਾਟ
ਤੇ ਪੌਚ ਕੇ ਆਪਨੇ ੨ ਘੋੜੇ ਉਤਾਰੇ ਅਰ ਫੇਰ ਉਹਨਾਂ ਤੇ
ਸਵਾਰ ਹੋ ਸ਼ਿਵਪੁਰੀ ਵੱਲ ਟੁਰ ਪਈਆਂ।

ਰਾਮ ਨਗਰ ਘਾਟ ਉਸ ਅਸਥਾਨ ਦਾ ਨਾਂ ਹੈ ਜਿਥੋਂ
ਰਾਮਨਗਰ ਦੇ ਬਾਹਰ ਜਾਨ ਵਾਲੇ ਬੇੜੀ ਤੇ ਸਵਾਰ ਹੋਕੇ
ਸਫਰ ਕਰਦੇ ਹਨ। ਇਹ ਘਾਟ ਰਾਮਨਗਰ ਦੇ ਕੋਲ ਹੀ
ਪੂਰਬ ਵੱਲ ਕਰਨਾਲੀ ਨਦੀ ਦੇ ਕਿਨਾਰੇ ਤੇ ਹੈ। ਇਥੋਂ
ਸ਼ਿਵਪੁਰੀ ਘਾਟ ਅੱਠ ਕੋਹ ਹੈ। ਰਾਮਨਗਰ ਤੋਂ ਸ਼ਿਵਪੁਰੀ
ਜਾਨ ਵਾਲੇ ਇਸੇ ਘਾਟ ਤੇ ਉਤਰਦੇ ਹਨ, ਅਰ ਫੇਰ ਖੁਸ਼ਕੀ
ਦੇ ਰਸਤੇ ਸ਼ਿਵਪੁਰੀ ਜਾਂਦੇ ਹਨ। ਇਸ ਘਾਟ ਤੋਂ ਸ਼ਿਵਪੁਰੀ
ਬਾਰਾਂ ਕੋਹ ਹੈ, ਪਰ ਕੋਈ ਦੂਜਾ ਸ਼ਹਿਰ ਜਾਂ ਪਿੰਡ ਕੋਲ ਨਾ
ਹੋਣ ਕਰਕੇ ਏਸ ਘਾਟ ਦਾ ਨਾਂ ਸ਼ਿਵਪੁਰੀ ਘਾਟ ਰੱਖ ਲੀਤਾ
ਗਿਆ ਹੈ, ਰਾਮਨਗਰ ਤੋਂ ਸਿਵਪੁਰੀ ਵਾਸਤਵ ਵਿਚ ਕੋਈ
ਐਡੀ ਦੂਰ ਨਹੀਂ ਹੈ। ਪ੍ਰੰਤੂ ਪਹਾੜਾ ਦੇ ਸਿਲਸਿਲੇ ਰਸਤਿਆਂ

ਆਂ ਨੂੰ ਥਾਂ ਥਾਂ ਅਜਿਹਾ ਕਟਦੇ ਹਨ ਕਿ ਇਕ ਕੋਹ ਲਈ ਚਾਰ ਕੋਹ ਚਲਨਾ ਪੈਂਦਾ ਹੈ ਅਰ ਓਨੇ ਹੀ ਮਸਾਲ ਹੁੰਦੀ ਹੈ ਕਿ "ਨੌ ਦਿਨ ਚਲੇ ਤੇ ਢਾਈ ਕੋਹ"। ਇਹ ਰਸਤਾ, ਜਹਿੜਾ ਸ਼ਿਵਪੁਰੀ ਘਾਟ ਤੋਂ ਸ਼ਿਵਪੁਰੀ ਗਿਆ ਹੈ ਬੜਾ ਭਿਆਨਕ ਹੈ ਅਰ ਸੂਰਜ ਦੇ ਅਸਤ ਹੁੰਦਿਆਂ ਹੀ ਇਸਦੀ ਆਵਾ ਜਾਵੀ ਬੰਦ ਹੋ ਜਾਂਦੀ ਹੈ, ਕਿਉਂਕਿ ਇਥੇ ਜੰਗਲੀ ਜਾਨਵਰ ਬਹੁਤ ਲਭਦੇ ਹਨ, ਅਰ ਕਿਸੇ ਕਿਸੇ ਥਾਂ ਰਸਤੇ ਦੇ ਦੋਹਾਂ ਪਾਸਿਆਂ ਵਾਲਿਆਂ ਬ੍ਰਿਛਾਂ ਨੇ ਉਪਰੋਂ ਮਿਲਕੇ ਇਸ ਨੂੰ ਅਜਿਹਾ ਘੇਰਿਆ ਹੋਇਆ ਹੈ ਕਿ ਦਿਨ ਦੁਪਹਿਰ ਭੀ ਕੋਹਾਂ ਤਕ ਉਸ ਵਿਚ ਅੰਨ੍ਹੇਰਾ ਰਹਿੰਦਾਹੈ।

ਇਸੇ ਰਸਤੇ ਥਾਨੀ ਅਸੀ ਇਸ ਵੇਲੇ ਪਿਆਰੀ ਅਰ ਭਾਮਾ ਨੂੰ ਘੋੜਿਆਂ ਤੇ ਸਵਾਰ ਜਾਂਦੇ ਵੇਖ ਰਹੇ ਹਾਂ। ਜਰਾ ਵੀ ਸੁਕੇ ਪਤਿਆਂ ਦੇ ਖੜਕਨੇ ਨਾਲ ਦੋਵੇਂ ਹੁਸ਼ਿਆਰ ਹੋ ਜਾਂਦੀਆਂ ਹਨ ਅਰ ਆਪਨੀ ਤਲਵਾਰ ਦੇ ਕਬਜੇ ਤੇ ਹਥ ਲੈ ਜਾਕੇ ਉਸੇ ਪਾਸੇ ਵੇਖਨ ਲਗ ਜਾਂਦੀਆਂ ਹਨ। ਲਗ ਭਗ ਯਾਰਾਂ ਵਜੇ ਰਾਤ ਦੇ ਇਹ ਦੋਵੇਂ ਇਕ ਘਨੇ ਜੰਗਲ ਵਿਚ,-ਜਿਥੋਂ ਸਿਵਪੁਰੀ ਦੋ ਕੋਹ ਰਹਿ ਜਾਂਦੀ ਹੈ, ਪੌਹਚੀਆਂ ਅਰ ਘੋੜਿਆਂ ਦੀ ਚਾਲ ਘਟ ਕਰਕੇ ਕੁਝ ਗਲਾਂ ਕਰਨ ਲਗੀਆਂ।

ਸਾਡੇ ਪਾਠਕਾਂ ਨੂੰ ਸ਼ਾਇਦ ਸੰਦੇਹ ਹੋਵੇ, ਕਿ ਪਿਆਰੀ ਅਰ ਭਾਮਾ ਰਾਮਨਗਰ ਤੋਂ ਰਾਤ ਹੋ ਜਾਨ ਤੇ ਚਲੀਆਂ ਸਨ, ਅਰ ਰਾਮਨਗਰੋਂ ਸ਼ਿਵਪੁਰੀ ਵੀਹ ਕੋਹ ਹੈ। ਜਿਸ ਵਿਚ ਅਠ ਕੋਹ ਪਾਨੀ ਅਰ ਬਾਕੀ ਬਾਰਾਂ ਕੋਹ ਸੁਕਾ ਹੈ ਫੇਰ

ਏਹਨਾਂ ਨੇ ਐਡਾ ਲੰਮਾ ਸਫਰ ਪੰਜਾਂ ਘੰਟਿਆਂ ਵਿਚ ਕਿਸ
ਤਰਾਂ ਕਰ ਲਿਆ ? ਏਸ ਲਈ ਅਸੀ ਏਥੇ ਏਨਾਂ ਕਹਿ
ਦੇਂਦੇ ਹਾਂ, ਕਿ ਰਾਮਨਗਰ ਵਿ ਰਾਨੀ ਸਵਿਤ੍ਰੀ ਦੀਆਂ
ਬਹੁਤ ਸਾਰੀਆਂ ਬੇੜੀਆਂ ਉਸੇ ਤਰਾਂ ਦੀਆਂ ਚਰਖੀਦਾਰ
ਹੋਰ ਵੀ ਸਨ, ਜਿਨਾਂ ਵਿਚੋਂ ਇਕ ਤੇ ਰਾਨੀ ਸਵਿਤ੍ਰੀ,
ਪਿਆਰੀ ਅਰ ਭਾਮਾ ਦੇ ਨਾਲ ਸਵਾਰ ਹੋਕੇ ਕੁਮਾਰ ਅਰ
ਸੋਮਦਤ ਨੂੰ ਮਿਲਨ ਗਈਆਂ ਸਨ, ਏਹ ਕਿਸ਼ਤੀਆਂ
ਐਨੀ ਤੇਜ਼ ਚਲਦੀਆਂ ਸਨ ਕਿ ਇਕ ਘੰਟੇ
ਵਿਚ ਬਾਰਾਂ ਕੋਹ ਬੜੀ ਸੁਖੱਲੀ ਤਰਾਂ ਆਦਮੀ ਨੂੰ ਪੁਚਾ
ਸੱਕਦੀਆਂ ਸਨ, ਪਿਆਰੀ ਅਰ ਭਾਮਾ ਰਾਤ ਦੇ ਅੱਠ ਵਜੇ
ਰਾਮਨਗਰ ਤੋਂ ਕਿਸ਼ਤੀ ਤੇ ਸਵਾਰ ਹੋ ਟੁਰ ਪਈਆਂ
ਸਨ ਅਰ ਨੌ ਵਜੇ ਤੋਂ ਪਹਿਲਾਂ ਸ਼ਿਵਪੁਰੀ ਘਾਟ, ਅਰਥਾਤ
ਅੱਠ ਕੋਹ ਆ ਗਈਆਂ, ਉਥੋਂ ਘੋੜਿਆਂ ਤੇ ਸਵਾਰ ਹੋ ਯਾਰਾਂ
ਵਜੇ ਅਥਵਾ ਦੋ ਘੰਟਿਆਂ ਵਿਚ ਦਸ ਕੋਹ ਨਿਕਲ
ਗਈਆਂ, ਜੇਹੜੀ ਘੋੜਿਆਂ ਦੀ ਤੇਜ ਚਾਲ ਨਹੀਂ ਕਹੀਜਾਂਦੀ।

ਭਾਮਾਂ ਅਰ ਪਿਆਰੀ ਗੱਲਾਂ ਕਰਦੀਆਂ ਹੋਈਆਂ
ਹੌਲੀ ਹੌਲੀ ਜਾ ਰਹੀਆਂ ਸਨ, ਕਿ ਉਨ੍ਹਾਂ ਨੂੰ ਇਕ ਪਾਸਿਓਂ
ਕੁਝ ਖਟਕ ਮਲੂਮ ਹੋਇਆ, ਪਿਆਰੀ ਨੇ ਭਾਮਾ ਨੂੰ ਕਿਹਾ
ਕਿ ਵੇਖੋ ਕਈਆਂ ਆਦਮੀਆਂ ਦੇ ਬੋਲਨ ਦੀ ਅਵਾਜ ਆ
ਰਹੀ ਹੈ।

ਭਾਮਾ—(ਘੋੜੇ ਨੂੰ ਰੋਕਕੇ ਅਰ ਉਤਰ ਵੱਲ ਕੰਨ
ਲਾਕੇ) "ਕਈ ਆਦਮੀ ਹਨ ਅਰ ਗੱਲਾਂ ਕਰਦੇ ਹੋਏ ਇਸੇ

ਪਾਸੇ ਆ ਰਹੇ ਹਨ। ਵੇਖਨਾ ਚਾਹੀਦਾ ਹੈ, ਕਿ ਏਹ ਲੋਕ ਕੌਨ ਹਨ ਅਰ ਇਸ ਵੇਲੇ ਜੰਗਲ ਵਿਚ ਕਿਉਂ ਫਿਰ ਰਹੇ ਹਨ, ਅੱਛਾ ਵੇਖੋ ਮੈਂ ਕੀਹ ਕਰਦੀ ਹਾਂ।

ਏਨਾਂ ਕਹਿਕੇ ਭਾਮਾ ਘੋੜੇ ਤੋਂ ਉਤਰ ਪਈ, ਪਿਆਰੀ ਨੇ ਉਸਦਾ ਸਾਥ ਦਿਤਾ ਅਰ ਕੁਝ ਸਲਾਹ ਕਰਕੇ ਦੋਹਾਂ ਨੇ ਆਪਨੇ ਆਪਨੇ ਘੋੜੇ ਉਥੇ ਇਕ ਬ੍ਰਿਛ ਨਾਲ ਬੰਨ ਦਿਤੇ। ਭਾਮਾ ਨੇ ਆਪਨੀ ਗੰਡੜੀ, ਜੇਹੜੀ ਨਾਲ ਲਿਆਈ ਸੀ ਖੋਲੀ ਅਰ ਉਸ ਵਿਚੋਂ ਥੋੜਾ ਜਿਹਾ ਮਸਾਲਾ ਕੱਢਕੇ ਆਪਨੇ ਹੱਥਾਂ ਪੈਰਾਂ ਅਰ ਚੇਹਰੇ ਤੇ ਮਲਨ ਲਗੀ। ਪ੍ਰਮਾਤਮਾ ਜਾਨੇ ਉਹ ਮਸਾਲਾ ਕਿਸ ਢੰਗ ਦਾ ਸੀ, ਕਿ ਜਿਉਂ ਜਿਉਂ ਮਲਦੀ ਸੀ, ਉਸਦੇ ਸਰੀਰ ਦਾ ਰੰਗ ਅੱਗ ਦੀ ਤਰਾਂ ਝਲਕਦਾ ਜਾਂਦਾ ਸੀ, ਜਰਾ ਦੇਰ ਵਿਚ ਉਸਦੇ ਉਹ ਅੰਗ ਜਿੱਥੇ ਜਿੱਥੇ ਉਸਨੇ ਮਸਾਲਾ ਲਗਾਯਾ ਸੀ, ਬਿਲਕੁਲ ਅੱਗ ਵਾਂਙਣ ਬਲਨ ਲੱਗ ਪਏ, ਜਿਸਤੋਂ ਇਹ ਪਤਾ ਲੱਗਦਾਸੀ ਕਿ ਏਹ ਇਸਤ੍ਰੀ (ਭਾਮਾ) ਅੱਗ ਦੀ ਹੀ ਬਣੀ ਹੋਈ ਹੈ। ਇਸ ਕੰਮ ਤੋਂ ਵੇਹਲੇ ਹੋਕੇ ਉਸਨੇ ਇਕ ਕਾਲੀ ਸਾੜ੍ਹੀ ਕੱਢਕੇ ਓਹੜੀ ਅਰ ਇਕ ਥੈਲੀ ਰੁਪਿਯਾਂ ਦੀ ਜਿਹੜੀ ਨਾਲ ਲਿਆਈ ਸ਼ੀ, ਪਿਆਰੀ ਨੂੰ ਦਿਤੀ ਅਰ ਜਲਦੀ ਜਲਦੀ ਕੁਝ ਸਮਝਾ ਬੁਝਾ ਉਹਨਾਂ ਆਉਨ ਵਾਲੇ ਆਦਮੀਆਂ ਤੋਂ ਪੰਜਾਹ ਸੱਠ ਗਜ ਅੱਗੇ ਜਾਕੇ ਬ੍ਰਿਛ ਦੇ ਥੱਲੇ ਬੈਠ ਗਈ। ਏਹ ਸਭ ਕੰਮ ਭਾਮਾਂ ਨੇ ਬੜੀ ਜਲਦੀ ਕੀਤਾ ਅਰ ਜਦ ਸਮਝਿਆ, ਕਿ ਆਦਮੀ ਕੋਲ ਆ ਪੋਹੁਚੇ ਤਾਂ ਓਹ ਕੋਈ ਚੀਜ ਮੂੰਹ

ਵਿਚ ਰਖਕੇ ਹਵਾ ਦੇਨ ਲੱਗੀ ਹੁਨ ਤਾਂ ਉਸਦੇ ਮੂੰਹ ਵਿਚੋਂ ਵੀ ਅੱਗ ਦੀਆਂ ਲਪਟਾਂ ਨਿਕਲਨ ਲਗੀਆਂ ਅਰ ਉਸਦੀ ਸੂਰਤ ਬੜੀ ਡਰਾਵਨੀ ਹੋ ਗਈ।

ਪਿਆਰੀ ਨੇ ਆਪਨਾ ਭੇਸ ਇਕ ਗਰੀਬ ਜਨਾਨੀ ਦਾ ਬਣਾ ਲਿਆ ਅਰ ਭਾਮਾਂ ਦੇ ਸਾਮਣੇ ਬੈਠ ਕੇ ਹੱਥ ਜੋੜੇ ਹੋਏ ਕੁਝ ਬਕ ਬਕ ਕਰਨ ਲਗੀ। ਉਹ ਆਦਮੀ ਇਸ ਅੱਗ ਰੂਪਨੀ ਭਾਮਾਂ ਨੂੰ ਦੂਰ ਤੋਂ ਵੇਖ ਕੇ ਠਿਠਕ ਗਏ। ਗੱਲ ਬਾਤ ਕਰਨੀ ਭੁਲ ਗਏ ਅਰ ਡਰਦੇ ਹੋਏ ਭਾਮਾਂ ਵੱਲ ਬੜੀ ਗੌਰ ਨਾਲ ਵੇਖਨ ਲਗੇ। ਇਸ ਵੇਲੇ ਚਾਂਦਨੀ ਖੂਬ ਖਿਲਰੀ ਹੋਈ ਸੀ, ਪਰ ਜਿਸ ਅਸਥਾਨ ਤੇ ਭਾਮਾਂ ਬਿਰਾਜ ਮਾਨ ਸੀ, ਉਥੇ ਇਕ ਵਡੇ ਬ੍ਰਿਛ ਦਾ ਪ੍ਰਛਾਵਾਂ ਸੀ, ਜਿਸ ਕਰਕੇ ਉਥੇ ਅੰਧੇਰਾ ਹੋ ਰਿਹਾ ਸੀ, ਪ੍ਰੰਤੂ ਭਾਮਾਂ ਦਾ ਰੰਗ ਇਸ ਸਮੇਂ ਅੱਗ ਦੀ ਤਰਾਂ ਚਮਕ ਰਿਹਾ ਸੀ, ਇਸ ਲਈ ਭਾਵੇਂ ਉਥੇ ਕਿੰਨਾਂ ਹੀ ਅਨ੍ਹੇਰਾ ਕਿਉਂ ਨ ਹੁੰਦਾ, ਪ੍ਰੰਤੂ ਉਹ ਛਿਪ ਨਹੀਂ ਸੱਕਦੀ ਸੀ। ਉਸਦਾ ਚੇਹਰਾ ਚੌਦਵੀਂ ਰਾਤ ਦੇ ਚੰਦ੍ਰਮਾਂ ਵਰਗਾ ਹੋ ਰਿਹਾ ਸੀ।

ਉਹ ਆਦਮੀ, ਜੇਹੜੇ ਗਿਨਣ ਵਿਚ ਚਾਰ ਸਨ, ਓਹੋ ਹੀ ਕਹਾਰ ਸਨ, ਜੇਹਿੜੇ ਮਦਨਿਰੰਜਨੀ ਦੀ ਲਾਸ਼ ਨੂੰ ਜੰਗਲ ਵਿਚ ਲਿਆਏ ਸਨ, ਅਰ ਭੌਂਦੇ ਹੋਏ ਅਚਾਨਕ ਹੀ ਇਥੇ ਆ ਪੌਹੁਚੇ ਸਨ। ਏਹ ਉਸੇ ਰਾਤ ਦਾ ਹਾਲ ਹੈ ਜਦ ਕੁਮਾਰ ਅਰ ਸੋਮਦੱਤ ਵੀ ਉਸੇ ਜੰਗਲ ਵਿਚ ਮੌਜੂਦ ਸਨ, ਅਰ ਉਹਨਾਂ ਨੇ ਚੋਹਾਂ ਕਹਾਰਾਂ ਨੂੰ ਭਜਾ ਕੇ ਸੰਦੂਕ

ਖੋਲਿਆ ਸੀ ।

ਏਹ ਚਾਰੇ ਕਹਾਰ ਡਰ ਦੇ ਮਾਰੇ ਇਕ ਝਾੜੀ ਦੀ ਆੜ ਵਿਚ ਛਪੇ ਖਲੋਤੇ ਭਾਮਾਂ ਵੱਲ ਬੜੇ ਅਸਚਰਜ ਨਾਲ ਵੇਖ ਰਹੇ ਸਨ । ਉਸੇ ਸਮੇਂ ਪਿਆਰੀ ਹੱਥ ਜੋੜੇ ਹੋਏ ਭਾਮਾਂ ਨੂੰ ਬੋਲੀ,—'ਜਵਾਲਾ ਜੀ, ਤੁਸੀ ਧੰਨ ਹੋ, ਤੁਹਾਡੀ ਮਹਿਮਾਂ ਅਪਰ ਅਪਾਰ ਹੈ । ਮੇਰੇ ਐਡੇ ਭਾਗ ਕਿਥੇ ਸਨ, ਕਿ ਤੁਹਾਡੇ ਚਰਨਾਰ ਬਿੰਦ ਦੇ ਦਰਸ਼ਨ ਹੁੰਦੇ। ਹਨ ਮੈਂ ਤੁਹਾਡੀ ਸ਼ਰਨ ਹਾਂ ਮੇਰੀ ਰੱਖਿਆ ਕਰੋ ਅਰ ਮੈਨੂੰ ਕੁਝ ਧਨ ਦਿਓ ॥'

ਭਾਮਾਂ—(ਪਿਆਰੀ ਦੇ ਸਿਰ ਤੇ ਹੱਥ ਰੱਖਕੇ, 'ਬੇਟੀ, ਤੂੰ ਮੇਰੀ ਬੜੀ ਸੇਵਾ ਕੀਤੀ ਹੈ, ਮੈਂ ਤੇਰੇ ਤੇ ਬੜੀ ਪ੍ਰਸੰਨ ਹਾਂ, (ਇਕ ਪਾਸੇ ਅਸ਼ਾਰਾਂ ਕਰਕੇ) ਉਸ ਬਿਰਛ ਦੇ ਥੱਲੇ ਜਾਕੇ ਪੁਟ, ਵੇਖ ਤੈਨੂੰ ਕਿੰਨਾ ਧਨ ਮਿਲਦਾ ਹੈ। ਪਰੰਤੂ ਜਿਆਦਾ ਨਹੀਂ ਲੈਣਾ, ਜਿੰਨਾਂ ਤੈਨੂੰ ਆਪਨੀ ਕੰਨਯਾ ਦੇ ਵਿਆਹ ਲਈ ਚਾਹੀਦਾ ਹੈ ਲੈ ਲੈਣਾ ।'

ਏਹ ਸੁਨ ਕੇ ਪਿਆਰੀ ਉਠੀ ਅਰ ਉਸ ਬਿਰਛ ਵੱਲ ਚੱਲੀ, ਜਿਧਰ ਭਾਮਾਂ ਨੇ ਦੱਸਿਆ ਸੀ। ਏਹ ਬਿਰਛ ਉਧਰ ਸੀ ਜਿਧਰ ਕਹਾਰ ਖਲੋਤੇ ਸਨ । ਪਿਆਰੀ ਦੀ ਨਜ਼ਰ ਵਧਿਦਿਆਂ ਹੀ ਕਹਾਰਾਂ ਤੇ ਪਈ ਅਰ ਉਸਨੇ ਉਨ੍ਹਾਂ ਕੋਲੋਂ ਪੁਛਿਆ—'ਤੁਸੀ ਕੌਨ ਹੋ ਜੋ ਇਥੇ ਖਲੋਤੇ ਹੋ ? ਦੇਵੀ ਜੀ ਕੋਲੋਂ ਛਪਦੇ ਹੋ ? ਕਿਧਰੇ ਉਨ੍ਹਾਂ ਨੂੰ ਕ੍ਰੋਧ ਆਗਿਆ ਤਾਂ ਓਹ ਤੁਹਾਨੂੰ ਸਭਨਾਂ ਨੂੰ ਏਥੇ ਹੀ ਭਸਮ ਕਰ ਦੇਵੇਗੀ, ਜਾਂ ਤੇ ਏਥੋਂ ਭੱਜ ਜਾਓ ਨਹੀਂ ਤੇ ਦੇਵੀ ਜੀ ਦੇ ਸਾਮਨੇ ਜਾਓ,

ਹੱਥ ਜੋੜੋ, ਬਿਨਜ ਕਰੋ; ਜੋ ਮੰਗੋਗੇ ਸੋ ਮਿਲੇਗਾ, ਪਰ ਉਹਨਾਂ ਤੋਂ ਛਪਕੇ ਨ ਖਲੋਵੇ, ਨਹੀਂ ਤੇ ਬੜਾ ਧੋਖਾ ਖਾਓਗੇ'।

ਪਿਆਰੀ ਦੀ ਗੱਲ ਦਾ ਕਿਸੇ ਨੇ ਉਤਰ ਨ ਦਿਤਾ ਅਰ ਬਹੁਤ ਡਰਦੇ ਕੰਬਦੇ ਹੋਏ, ਉਹ ਲੋਕ ਭਾਮਾ ਦੇ ਕੋਲ ਪੌਹੁਚੇ ਅਰ ਹੱਥ ਜੋੜ ਕੇ ਇਕ ਪਾਸੇ ਖਲੋ ਗਏ, ਥੋੜੀ ਦੇਰ ਵਿਚ ਪਿਆਰੀ ਇਕ ਰੁਪਿਆਂ ਦੀ ਥੈਲੀ ਹੱਥ ਵਿਚ ਲਟਕਾਏ ਹੋਏ ਆ ਪੌਹੁਚੀ ਅਰ ਭਾਮਾਂ ਦੇ ਅੱਗੇ ਛਮ ਕਰਕੇ ਥੈਲੀ ਰੱਖਕੇ ਬੋਲੀ–'ਮਾਤਾ ਜੀ! ਇਕ ਥੈਲੀ ਮੈਂ ਲੈ ਆਈ ਹਾਂ ਹੋਰ ਮਥੋਂ ਨਹੀਂ ਚੁਕੀ ਜਾਂਦੀ, ਇਕ ਫੇਰ ਆਨਕੇ ਲੈ ਜਾਂ ਗੀ ਜਿਆਦਾ ਮੈਨੂੰ ਨਹੀਂ ਚਾਹੀਦੇ।'

ਭਾਮਾ–(ਸਾਧਾਰਨ ਰੀਤ ਨਾਲ) (ਜਾ ਲੈਜਾ!)

ਰੁਪੈਯਾਂ ਦੀ ਥੈਲੀ ਵੇਖ ਕਹਾਰਾਂ ਦੀਆਂ ਅੱਖਾਂ ਖੁਲ ਗਈਆਂ, ਉਹਨਾਂ ਨੂੰ ਪੂਰਾ ਵਿਸ਼ਵਾਸ਼ ਹੋ ਗਿਆ, ਕਿ ਇਹ (ਭਾਮਾਂ) ਕੋਈ ਬੜੀ ਦੇਵੀ ਹੈ। ਏਹ ਚਾਰੇ ਹਰੀ ਦੱਤ ਮੰਤ੍ਰੀ ਦੇ ਕਹਾਰ ਸਨ ਅਰ ਪੂਰੇ ਬੇਵਕੂਫ ਵੀ ਸਨ। ਉਹਨਾਂ ਵਿਚੋਂ ਇਕ ਜੋ ਕਰੜੇ ਦਿਲਦਾ ਸੀ, ਲਾਲਚ ਵਿਚ ਆ, ਹੱਥ ਜੋੜਕੇ ਭਾਮਾਂ ਨੂੰ ਬੋਲਿਆ– 'ਮਾਤਾ, ਮੈਂ ਤੇਰ ਨੌਕਰ ਬੜਾ ਗਰੀਬ ਹੈਂ, ਮੋਹਿ ਕੁਝ ਧਨ ਦੇਦਿਓ।'

ਦੂਜਾ–'ਮਾਤਾ ਮੋਰ ਬਾਪ ਮਰ ਗਿਆ ਹੈ ਜਿਵਾ ਦਿਓ

ਤੀਜਾ–'ਜਵਾਲਾ ਜੀ, ਮੋਰੀ ਲੁਗਾਈ ਮੋਹੋਂ ਬਹੁਤ ਦਿੱਕ ਕਰਤ ਹੈ, ਕੁਝ ਭਬੂਤ ਦੀ ਚੁਟਕੀ ਦੇ ਦਿਓ।

ਭਾਮਾ–' ਪਹਿਲਾਂ ਜੋ ਮੈਂ ਕਹਾਂ, ਉਹ ਕਰੋ, ਫੇਰ

ਤੇ ਮੰਗੋਗੇ ਮਿਲੇਗਾ।

ਪਹਿਲ—'ਮੈਂਯਾ ! ਹਮ ਸਭ ਤੋਰ ਨੌਕਰ ਰਹਿਗੇ, ਜੋ ਹੁਕਮ ਦਿਓ ਕਰੈਂ ਨੇ ਤਿਆਰ ਹੈ।'

ਦੂਜਾ—'ਮਾਤਾ ਜੀ ! ਹਮਤੋ ਤੋਰ ਸੇਵਕ ਹੈਂ ਮੁੰਦਾ (ਪਰ) ਜੋ ਮਾਂਗੇ ਸੋ ਪਾਵੇ।,

ਭਾਮਾ—'ਹਾਂ ਹਾਂ, ਜੋ ਮੰਗੋ ਗੇ ਸੋ ਮਿਲੇਗਾ, ਪਹਿਲਾਂ ਤੁਸੀ ਸਭ ਆਪਨੇ ੨ ਕਪੜੇ ਲਾਹ ਦਿਓ, ਬਿਲਕੁਲ ਨੰਗੇ ਹੋ ਜਾਓ, ਫੇਰ ਜੋ ਮੈਂ ਕਹਾਂ ਸੋ ਕਰਨਾ।

ਇਹ ਸੁਨਕੇ ਸਭ ਕਹਾਰ ਕੁਝ ਆਪਸ ਵਿਚ ਗੱਪੜ ਸ਼ਪੜ ਕਰਕੇ ਕੱਪੜੇ ਉਤਾਰਨ ਲਗੇ, ਅਰ ਥੋੜੀ ਦੇਰ ਵਿਚ ਸਭ ਇਕ ਲੰਗੋਟਾ ਬੰਨ੍ਹੀ ਨੰਗੇ ਧੜੰਗੇ ਦੇਵੀ ਰੂਪਨੀ ਭਾਮਾਂ ਦੇ ਸਾਮਨੇ ਆ ਖਲੋਤੇ।

ਭਾਮਾ—'ਵੇਖੋ ! ਕੱਪੜਾ ਸਰੀਰ ਤੇ ਹੋਵੇਗਾ, ਤਾਂ ਅੰਨ੍ਹੇ ਹੋ ਜਾਓਗੇ।,

ਇਕ ਕਹਾਰ—'ਮਾਤਾ ਜੀ ! ਲੰਗੋਟੀ ਨ ਰਾਖੈਂ ?

ਭਾਮਾ—'ਏ ਦੀ ਜਰੂਰਤ ਨਹੀਂ, ਜੋ ਮੈਂ ਕਹਾਂ ਸੋ ਕਰੋ?

ਹੁਨ ਤਾਂ ਕਹਾਰ ਬੜੇ ਚਕਰਾਇ ਅਰ ਕਹਨ ਲਗੇ —'ਦੇਵੀ ਮਾਤਾ ਦੇਹੀ ਤੇ ਏਕ ਲੜੀ [ਕਪੜਾ ਨ ਰਹੈਂ ਦੇਵੇ, ਲਿਆਓ ਭਾਈ ਘਾਸਫੂਸ ਸੇ ਦੇਹੀਂ ਢਾਂਕਲੇਈਂ, ਜਵਾਲਾ ਜੀ ਕਾ ਕਿਹਾ ਜਰੂਰ ਕਰਨਾ ਚਾਹੀਏ ਹੈ ਨਹੀਂ ਤੋ ਅੰਧਾ ਕਰਦੇ ਹੈ।, ਏਹ ਕਹਿਕੇ ਉਹਨਾਂ ਨੇ ਕੱਪੜੇ ਦੇ ਲੰਗੋਟੇ ਲਾਹ ਕੇ ਘਾਸ ਫੂਸਦੇ ਲੰਗੋਟੇ ਬਨਾਕੇ ਪਾ ਲਏ ਅਰ ਆਪਨੀ ਦੇਵੀ

ਦੇ ਕੋਲ ਪੋਹੁਚੇ। ਅਜੇ ਕੋਈ ਗੱਲ ਬਾਤ ਨਹੀਂ ਹੋਈ ਸੀ ਕਿ ਇਕ ਪਾਸਿਓਂ ਘੋੜਾ ਭਜਾਉਂਦਾ ਹੋਇਆ ਬਿਪਤਾ ਦਾ ਮਾਰਿਆ ਹੋਇਆ ਰਾਜਾ ਗਿਰਵਰ ਸਿੰਘ ਦਾ ਮੰਤ੍ਰੀ ਹਰੀਦੱਤ ਆਨ ਪੋਹੁਚਿਆ, ਹਰੀਦੱਤ ਏਹ ਵੇਖਨ ਨਿਕਲਿਆ ਸੀ ਕਿ ਮਦਨਿਰੰਜਰੀ ਨੂੰ ਕਹਾਰਾਂ ਨੇ ਕਿਥੇ ਦਬਿਆ ਹੈ। ਪਰੰਤੂ ਏਥੇ ਓਸਨੇ ਅਜਬ ਤਮਾਸ਼ਾ ਵੇਖਿਆ, ਨ ਸੰਦੂਕ ਦਾ ਪਤਾ ਨ ਮਦਨਿਰੰਜਨੀ ਦੇ ਚਿੰਨ੍ਹ। ਚਾਰੇ ਕਹਾਰ ਉਲੂ ਬਨੇ ਖੜੇ ਹਨ ਅਰ ਇਕ ਅੱਗ ਦੀ ਪੁਤਲੀ ਬੈਠੀ ਮੂੰਹ ਵਿਚੋਂ ਲਪਟਾਂ ਕਢ ਰਹੀ ਹੈ। ਹਰੀਦਤ ਨੇ ਉਸ ਸਮੇ ਇਹ ਖਿਆਲ ਹੋਗਿਆ ਕਿ ਇਸੇ ਇਸਤ੍ਰੀ ਨੇ (ਭਾਮਾਂ) ਕਹਾਰਾਂ ਨੂੰ ਧੋਖਾ ਦਿਤਾ ਹੈ। ਇਹ ਕੋਈ ਜਾਦੂਗਰਨੀ ਜਾਂ ਏਯਾਰਾ ਹੈ। ਇਹ ਸੋਚਕੇ, ਘੋੜੇ ਤੋਂ ਉਤਰ, ਲਾਲ ਅਖਾਂ ਕਢ ਉਸਨੇ ਕਹਾਰਾਂ ਕੋਲੋਂ ਪੁਛਿਆ—

ਓਏ ਉਲੂ ਦਿਓ ਪੱਠਿਓ! ਤੁਸੀ ਲੋਕ ਕਿਸ ਕੰਮ ਲਈ ਭੇਜੇ ਗਏ ਸਾਓ?

ਇਸਦਾ ਜਵਾਬ ਕਹਾਰਾਂ ਕੋਲੋਂ ਨਾਂ ਸੁਨਕੇ ਹਰੀਦਤ ਉਨਹਾਂ ਨੂੰ ਕੋਰੜੇ ਮਾਰਨ ਲਗਾ, ਜਿਸ ਨਾਲ ਉਹ ਕਹਾਰ ਨੱਠਨ ਦੌੜਨ ਲਗੇ ਅਰ ਉਨਹਾਂ ਦੇ ਲੰਗੋਟੇ ਜਿਹੜੇ ਘਾਸ ਪਤਿਆਂ ਦੇ ਸਨ, ਵਖਰੇ ਹੋ ਗਏ। ਹੁਣ ਤਾਂ ਕਹਾਰਾਂ ਦੀਆਂ ਮੂਰਤੀਆਂ ਬੜੀਆਂ ਸੁਭਾਇਮਾਨ ਹੋਗਈਆਂ। ਕੋਈ ਆਪਨੀ ਟੰਗ ਮਲਦਾ ਹੈ, ਕੋਈ ਪਿੱਠ, ਕੋਈ ਸਿਰ। ਪਿਆਰੀ ਜੋ ਇਹ ਸਾਰਾ ਹਾਲ ਦੂਰੋਂ ਦੇਖ ਰਹੀ ਸੀ, ਹੱਸ ਹੱਸਕੇ ਵਿਡੀਂ

ਪੀੜ੍ਹਾਂ ਹੋਨ ਲਗੀਆਂ, ਪਰੰਤੂ ਭਾਮਾਂ ਨੂੰ, ਜੇਹੜੀ ਕੋਲ ਬੈਠੀ ਸੀ, ਜ਼ਰਾ ਹਾਸਾ ਨਾਂ ਆਇਆ ਅਰ ਉਹ ਵਿੰਗੀ ਨਜ਼ਰ ਕਰ ਕੇ ਹਰੀਦਤ ਨੂੰ ਬੋਲੀ :— "ਓਏ ਤੂੰ ਕੌਨ ਹੈਂ? ਇਨਾਂ ਵਿਚਾਰਿਆਂ ਨੂੰ ਕਿਉਂ ਮਾਰਦਾ ਹੈ" ?

ਹਰੀਦਤ—(ਭਾਮਾ ਦੇ ਕੋਲ ਆਕੇ ਖਿਜਕਦਿਆ ਹੋਯਾਂ) ਅਰ ਤੂੰ ਕੌਨ ਹੈ? ਜੋ ਭਾਨਮਤੀ ਦਾ ਸਾਂਗ ਬਨਾਕੇ ਬੈਠੀ ਹੈਂ?

ਭਾਮਾ—ਤੂੰ ਮੈਨੂੰ ਨਹੀ ਜਾਨਦਾ ? ਦਸ਼ਟ, ਹੁਣੇ ਭਸਮ ਕਰ ਦਿਆਂਗੀ, ਜੋ ਤੇਰੀ ਰਾਖ ਤਕ ਢੂੰਢਿਆਂ ਨਾਂ ਮਿਲੇ ॥

ਹਰੀਦਤ—ਜਾਹ ਵੀ! ਤੂੰ ਵਿਚਾਰੀ ਕੀਹ ਭਸਮ ਕਰਨਾ ਹੈ ? (ਕੋਰੜਾ ਚੁਕਕੇ) ਜਲਦੀ ਦਸ ਤੂੰ ਕੌਨ ਹੈਂ, ਨਹੀਂ ਤਾਂ ਤਾਂ ਹੁਣੇ ਤੇਰੀ ਦੁਰਦਸ਼ਾ ਕਰਦਾ ਹਾਂ ॥

ਇਹ ਸੁਣਕੇ ਪਿਆਰੀ ਤੋਂ ਨਾਂ ਰਿਹਾ ਗਿਆ ਅਰ ਝੱਟ ਉਸਦੇ ਕੋਲ ਪਹੁੰਚਕੇ ਚੁਕੇ ਹੋਏ ਕੋਰੜੇ ਨੂੰ ਹਰੀਦਤ ਦੇ ਪਿਛਿਓਂ ਪਕੜਕੇ ਅਜਿਹਾ ਝਟਕਾ ਦਿਤਾ ਕਿ ਉਹ ਉਸਦੇ ਹਥੋਂ ਛੁੱਟ ਗਿਆ, ਅਰ ਹਰੀ ਦਤ ਇਕ ਦਮ ਘਬਰਾਕੇ ਪਿਛੇ ਭੌਂ ਕੇ ਪਿਆਰੀ ਦੀ ਸੂਰਤ ਵੇਖਨ ਲਗਾ, ਅਰ ਫਿਰ ਝਪਟਕੇ ਉਸ ਕੋਲੋਂ ਅਪਣਾ ਕੋਰੜਾ ਖੋਹਨਾ ਚਾਹਿਆ। ਪਰੰਤੂ ਪਿਆਰੀ ਬੜੀ ਚਲਾਕੀ ਨਾਲ ਇਕ ਕੋਰੜਾ ਹਰੀਦਤ ਨੂੰ ਜ਼ੋਰ ਨਾਲ ਮਾਰਕੇ ਪਿਛਾਂ ਜਾ ਖੜੋਤੀ। ਹੁਣ ਤਾਂ ਹਰੀਦਤ ਨੂੰ ਬੜਾ ਕਰੋਧ ਆਇਆ, ਅਰ ਉਹ ਪਿਆਰੀ ਨੂੰ ਪਕੜਨ ਲਈ ਦੌੜਿਆ, ਪਰ ਉਹ ਹੱਥ ਨਾਂ ਆਈ। ਜਦ ਹਰੀਦਤ ਕੋਲ ਜਾਂਦਾ ਤਾਂ ਪਿਆਰੀ ਦੇ ਹਥੋਂ ਕੋਰੜਾ ਖਾਂਦਾ। ਉਹ ਜੋਰ

ਜ਼ੋਰ ਨਾਲ ਕਸਕੇ ਲਾਂਦੀ ਕਿ ਹਰੀਦਤ ਬਿਲਬਿਲਾ ਜਾਂਦਾ
ਜਦ ਉਸਨੇ ਵੇਖਿਆ ਕਿ ਉਹ ਇਸ ਤਰਾਂ ਕਾਬੂ ਨਾਂ ਆਵੇਗੀ
ਤਾਂ ਉਸਨੇ ਤਲਵਾਰ ਕਢਕੇ ਪਿਆਰੀ ਤੇ ਵਾਰ ਕੀਤਾ। ਉਹ
ਪਹਿਲਾਂ ਹੀ ਸੰਭਲ ਗਈ ਸੀ। ਤੁਰਤ ਤਲਵਾਰ ਖਿੱਚਕੇ ਉਸ
ਨੂੰ ਜਬਾਬ ਦਿਤਾ। ਬਹੁਤ ਦੇਰ ਤਕ ਇਸੇ ਤਰਾਂ ਲੜਾਈ
ਹੁੰਦੀ ਰਹੀ। ਪਿਆਰੀ ਹਰੀਦਤਦੇ ਵਾਰ ਨੂੰ ਸਾਫ ਬਚਾ ਜਾਂਦੀ
ਅਰ ਟਪਕੇ ਉਸਦੇ ਪਿਛੇ ਪਹੁੰਚ ਵਾਰ ਕਰਦੀ। ਇਹਲੜਾਈ
ਡੇਢ ਦੋ ਘੰਟੇ ਤਕ ਰਹੀ। ਹਰੀਦਤ ਹਾਰ ਗਿਆ, ਕਿਉਂਕਿ
ਉਸਦਾ ਬਦਨ ਮੋਟਾ ਸੀ, ਪਿਆਰੀ ਦੇ ਬਰਾਬਰ ਟਪਟੁਪ
ਨਹੀਂ ਸਕਦਾ ਸੀ। ਤਲਵਾਰ, ਪਟਾ ਇਤਆਦਿ ਲੜਾਈਆਂ
ਦੀ ਵਿਦਿਆ ਉਹ ਵੀ ਜਾਨਦਾ ਸੀ, ਪਰੰਤੂ ਬਹੁਤ ਦਿਨ
ਤੋਂ ਅਜਿਹਾ ਕੰਮ ਨਾਂ ਪੈਨ ਦੇ ਕਾਰਨ ਉਸਦਾ ਅਭਯਾਸ
ਛੁਟ ਗਿਆ ਸੀ, ਇਸ ਲਈ ਉਹ ਇਕ ਇਸਤ੍ਰੀ ਕੋਲੋਂ ਵੀ
ਬਾਜ਼ੀ ਨਾਂ ਜਿਤ ਸਕਿਆ, ਅਰ ਮੋਟਾਈ ਦੇ ਕਾਰਨ ਜਲਦੀ
ਥਕਕੇ ਹੌਂਕਨ ਲਗ ਪਿਆ॥

ਪਿਆਰੀ ਦਾ ਅਭਿਆਸ ਅਜ ਕਲ ਬੜਾ ਵਧਿਆ
ਹੋਇਆ ਸੀ। ਇਸ ਨੇ ਦੇਰ ਤਕ ਉਸਦਾ ਪਿਛਾ ਨਾ ਛਡਿਆ
ਏਥੋਂ ਤਕ ਕਿ ਹਰੀਦਤ ਥਕਕੇ ਜਮੀਨ ਤੇ ਬੈਠ ਗਿਆ ਅਰ
ਅਪਣੇ ਚੌਹੀਂ ਪਾਸੀਂ ਤਲਵਾਰ ਚਲਾਨ ਲਗਾ, ਉਸ ਸਮੇ
ਪਿਆਰੀ ਨੇ ਕਿਹਾ "ਬਸ ਏਨੀ ਹੀ ਬਹਾਦਰੀ ਵਿਖਾਕੇ
ਲੇਟ ਗਏ ?

ਹਰੀਦਤ– ਖਿਸਿਆਕੇ ਹੌਂਕਦਿਆਂ ਹੋਇਆਂ) ਤੂੰ ਅੱਜ

ਮੇਰੇ ਹੱਥੋਂ ਆਪਨੀ ਜਾਨ ਨਹੀਂ ਬਚਾ ਸਕਦੀ, ਅਰ ਨ ਮੈਂਹੀ ਤੈਨੂੰ ਛੱਡ ਸੱਕਦਾ ਹਾਂ।'

ਪਿਆਰੀ-(ਹੱਸ ਕੇ) ਵਾਹ ਰੇ ਟਟੂ। ਖੂਬ ਲਦਿਆ ਹੋਇਆ ਹੈਂ ਪਹਿਲਾਂ ਆਪਨੀ ਜਾਨ ਦੀ ਤਾਂ ਖੈਰ ਮੰਗ, ਫੇਰ ਮੈਨੂੰ ਪਕੜਨਾ! ਮੈਂ ਤਾਂ ਤੇਰੇ ਜਿਹੇ ਸੈਂਕੜਿਆਂ ਦੀਆਂ ਜਾਨਾਂ ਜਰਾ ਦੇਰ ਵਿਚ ਲੈ ਸੱਕਦੀ ਹਾਂ, ਤੂੰ ਵਿਚਾਰਾ ਚੀਜ ਹੀ ਕੀਹ ਹੈਂ।'

ਹਰੀਦੱਤ-'ਮੈਂ ਤੈਨੂੰ ਇਕ ਤੀਲੇ ਦੇ ਬਰਾਬਰ ਵੀ ਨਹੀਂ ਸਮਝਦਾ।

ਪਿਆਰੀ-'ਤਦੇ ਹੀ ਤਾਂ ਲਦੇ ਹੋਏ ਭੈਂਸੇ ਦੀ ਤਰਾਂ ਲੋਟਿਆ ਹ ਹੌਂਕ ਰਿਹਾ ਹੈਂ। ਤੇਰੇ ਜੇਹੇ ਹਜਾਰਾਂ ਗਿਦੜ ਮੇਰੇ ਤਲੇ ਥੱਲੇ ਆਕੇ ਪੀਸਕੇ ਮਰ ਗਏ। ਲੈ, ਜੇ ਮਰਦ ਹੈ ਤਾਂ ਉਠ ਅਰ ਮੇਰੇ ਨਾਲ ਦੋ ਹੱਥ ਕਰ ਲੈ, ਨਹੀਂ ਤਾਂ ਕਹਿਦੇ ਕਿ ਤੂੰ ਹਾਰ ਗਿਆ ਅਰ ਤੇਰੇ ਨਾਲ ਲੜਨ ਦੀ ਜਿਦ ਨ ਕਰਾਂਗਾ। ਨਹੀਂ ਤਾਂ ਅੱਜ ਮੈਂ ਤੇਰਾ ਪਿਛਾ ਨ ਛੱਡਾਂਗੀ।'

ਹਰੀਦੱਤ-'ਚੱਲ ਹਟ! ਆਪਨਾ ਰਸਤਾ ਮਿਨ, ਕਿਉਂ ਹੱਤਿਯਾ ਦੇਨ ਆਈ ਹੈਂ?

ਹਰੀਦੱਤ ਗੱਲਾਂ ਤਾਂ ਮਾਰੀ ਜਾਂਦਾ ਸੀ, ਪਰ ਇਸ ਵੇਲੇ ਉਹ ਇਸ ਯੋਗ ਵੀ ਨਹੀਂ ਰਿਹ ਸੀ, ਜੋ ਉਠ ਕੇ ਖਲੋਜਾਂਦਾ, ਪਰ ਬੜੇ ਗੁਸੇ ਵਿਚ ਭਰਿਆ ਪਿਆਰੀ ਦੀ ਸੂਰਤ ਵੇਖ ਰਿਹਾ ਸੀ। ਏਹ ਤਮਾਸ਼ਾ ਉਹ ਚਾਰੇ ਕਹਾਰ, ਜੋ ਹੁਨ ਆਪਨੇ ਕ ਪੜੇ ਪਾ ਚੁਕੇ ਸਨ, ਕੁਝ ਦੂਰ ਖੜੇ ਦੇਖ ਰਹੇ ਸਨ ਅਰ

ਆਪਸ ਵਿਚ ਕਹਿੰਦੇ ਸਨ, ਦੇਖੋ ! ਜਵਾਲਾ ਮੱਯਾ ਨੇ ਯਹਿ ਲੋਗਾਈ (ਇਸਤ੍ਰੀ, ਕੇ ਕੇਤੀ ਤਾਕਤ ਦੇਈ ਹੈ।'

ਜਦ ਭਾਮਾਂ ਨੇ ਵੇਖਿਆ, ਕਿ ਹਰੀਦੱਤ ਵਿਚ ਹੁਨ ਇਨੀ ਸਮ੍ਰਥਾ ਨਹੀਂ ਰਹੀ, ਕਿ ਪਿਆਰੀ ਨਾਲ ਲੜ ਸਕੇ, ਤਾਂ ਉਹ ਉਠ ਕੇ ਉਸਦੇ ਸਾਮਨੇ ਆਈ ਅਰ ਬੋਲੀ-ਕਿ ਤੂੰ ਵੇਖਿਆ (ਪਿਆਰੀ ਵੱਲ ਇਸ਼ਾਰਾ ਕਰਕੇ) ਇਸ ਵਿਚ ਕਿਨੀਤਾਕਤ ਹੈ,ਜਦ ਮੇਰੀ ਤਾਕਤ ਨੂੰ ਵੇਖੇਂਗਾ, ਤਾਂ ਤੇਰੇ ਮੂੰਹ ਵਿਚੋਂ ਗੱਲ ਤੱਕ ਨ ਨਿਕਲੇਗੀ, ਅਰੇ, ਸਾਡੇ ਨਾਲ ਲੜਕੇ ਅੱਜ ਤੱਕ ਕੋਈ ਜਿਤਿਆ ਹੈ ? ਤੂੰ ਤਾਂ ਇਕ ਬਾਲਕ ਦੇ ਸਮਾਨ ਭੀ ਨਹੀਂ ਹੈਂ। ਭਲਾਈ ਇਸੀ ਵਿਚ ਹੈ,ਕਿ ਤੂੰ ਆਪਨਾ ਨਾਂ ਅਰ ਪਤਾ ਦੱਸ ਦੇਹ ਨਹੀਂ ਤਾਂ ਸਮਝ ਲੈਨਾ, ਕਿ ਹੁਨੇ ਜਾਨੋਂ ਮਾਰਿਆ ਜਾਏਗਾ।'

ਇਸਦੇ ਜਵਾਬ ਵਿਚ ਹਰੀਦੱਤ ਕੁਝ ਨਾ ਬੋਲਿਆ ਪ੍ਰੰਤੂ ਇਕ ਕਹਾਰ ਨੇ ਭਾਮਾਂ ਦੇ ਕੋਲ ਆਕੇ ਹੋਲੀ ਜਿਹਾ ਕਹਿ ਦਿਤਾ, ਕਿ ਇਹ ਰਾਜਾ ਗਿਰਵਰ ਸਿੰਘ ਜੀ ਦਾ ਮੰਤ੍ਰੀ ਹਰੀਦੱਤ ਹੈ, ਹੁਨ ਤਾਂ ਭਾਮਾਂ ਨੇ ਹਰੀਦੱਤ ਦੀ ਨੱਕ ਪਕੜ ਕੇ ਹਲਾਈ ਅਰ ਕਿਹਾ-'ਨਮੋ ਮਿਠੂ ਹਰੀਦੱਤ ਮੰਤ੍ਰੀ।'

ਜਿਸ ਸਮੇਂ ਭਾਮਾਂ ਨੇ ਆਪਨਾ ਹੱਥ ਹਰੀਦੱਤ ਦੀ ਨੱਕ ਵੱਲ ਕੀਤਾ, ਉਸੇ ਵੇਲੇ ਹਰੀਦੱਤ ਨੇ ਉਸ ਉਤੇ ਤਲਵਾਰ ਚਲਾਨੀ ਚਾਹੀ ਪਰ ਪਿਆਰੀ ਨੇ ਤੁਰਤ ਉਸਦੀ ਵੀਨੀ ਤਕੜਕੇ ਅਜਿਹਾ ਝਟਕਾ ਦਿਤਾ ਕਿ ਤਲਵਾਰ ਉਸਦੇ ਹੱਥ ਵਿਚੋਂ ਛੁਟ ਕੇ ਦੂਰ ਜਾ ਪਈ।

ਭਾਮਾਂ ਦੇ ਹੱਥ ਵਿਚ ਕੁਝ ਅਜਿਹੀ ਖੁਸ਼ਬੂ ਸੀ ਕਿ ਜਿਸਨੇ ਹਰੀਦੱਤ ਦੀ ਨੱਕ ਵਿਚ ਜਾਂਦਿਆਂ ਹੀ ਆਪਨਾ ਪੂਰਾ ਅਸਰ ਕਰ ਦਿਤਾ ਅਰ ਜਰਾ ਦੇਰ ਵਿਚ ਉਹ ਬੇਹੋਸ਼ ਹੋਕੇ ਧਰਤੀ ਮਾਤਾ ਦੇ ਉਤੇ ਨੌ ਨਿਸਲ ਹੋਕੇ ਸੌਂ ਗਿਆ। ਭਾਮਾਂ ਨੇ ਪਿਆਰੀ ਨੂੰ ਕੁਝ ਇਸ਼ਾਰਾ ਕੀਤਾ ਅਰ ਉਹ ਜਾਕੇ ਹਰੀਦੱਤ ਦੇ ਘੋੜੇ ਦੀ ਬਾਗ ਫੇਰ ਲੈ ਆਈ, ਅਰ ਕਹਾਰਾਂ ਦੀ ਸਹਾਇਤਾ ਨਾਲ ਇਕ ਪੇੜ ਨਾਲ ਖੜਾ ਕਰਕੇ ਕੱਸ ਦਿੱਤਾ। ਇਸਦੇ ਉਪ੍ਰੰਤ ਭਾਮਾ ਨੇ ਕਹਾਰਾਂ ਕੋਲੋਂ ਹਰੀਦੱਤ ਵੱਲ ਉਂਗਲ ਕਰਕੇ ਪੁਛਿਆ, 'ਏਹ ਇਸ ਵੇਲੇ ਕਿਥੇ ਜਾ ਰਿਹਾ ਸੀ ?'

ਇਕ ਕਹਾਰ—'ਮਾਤਾ ਜੀ ! ਯਹਿ ਹਮਕੋ ਦੇਖੈ ਆਵਾ ਰਹੈ।'

ਭਾਮਾਂ—'ਤੁਸੀ ਕਿੱਥੇ ਗਏ ਸੀ ?'

ਉਹੋ ਕਹਾਰ—'ਯਾਂਨੈ ਹਮਕੋ ਏਕ ਬੜੀ ਭਾਰਾ ਸੰਦੂਕ ਦੇ ਅਰ ਕਿਹੋ, ਕਿ ਵਹਿਕਾ ਬਬੂਲ ਬਾਰੇ (ਵਾਲੇ) ਜੰਗਲ ਮੈਹਾਂ ਜ਼ਮੀਨ ਖੋਦ ਕੈ ਗਾੜ ਦੀਜੈ। ਸੋ ਯਿਹ ਦੇਖੇ ਆਵਾ ਰਹੈ, ਅਬ ਤੁਮਨੇ ਯਹਿਕੋ ਮਾਰੀ ਡਾਰੋ।'

ਏਹ ਸੁਨਕੇ ਭਾਮਾਂ ਨੇ ਪਿਆਰੀ ਵੱਲ ਇਕ ਭੇਦ ਵਾਲੀ ਨਜਰ ਨਾਲ ਵੇਖਿਆ ਅਰ ਕੁਝ ਸੋਚਨ ਲੱਗੀ। ਕਹਾਰ ਸਮਝੇ ਕਿ ਹਰੀਦੱਤ ਮਰ ਗਿਆ; ਅਰ ਉਹ ਆਪਨੇ ਮਨਹੀ ਮਨ ਵਿਚ ਆਪਨੀ ਦੇਵੀ (ਭਾਮਾਂ) ਦੀ ਉਪਮਾਂ ਕਰਨ ਲਗੇ। ਭਾਮਾਂ ਨੇ ਫੇਰ ਕਹਾਰਾਂ ਕੋਲੋਂ ਪੁਛਿਆ, 'ਉਸ ਸੰਦੂਕ

ਵਿਚ ਕੀ ਸੀ ?'

ਇਕ ਕਹਾਰ-'ਯੂ ਤੋ ਹਮ ਨਾਂਏ ਜਾਨਤ ਕੁਝ ਮਟੋ ਮੁਨਈ (ਮਨੁਸ਼) ਸੋ ਲਾਗਤ ਰਿਹੋ !'

ਭਾਮਾ-'ਫੇਰ ਉਹ ਸੰਦੂਕ ਤੁਸਾਂ ਕਿੱਥੇ ਗਡਿਆ ?'

ਉਹੋ ਕਹਾਰ-'ਇਕ ਪਾਸੇ ਹੱਥ ਕਰਕੇ, ਉਸ ਔਰ ਪੀਪਰ ਕੇ ਪੇੜ ਕੇ ਤਰੇ ਹਮ ਜਮੀਨ ਖੋਦਤ ਰਹੈ, ਕਿ ਏਤੇ ਮਾਂ ਹੁਈ ਮੁਨਈ ਤਲਵਾਰੇਂ ਲੀਨੇ, ਨਿਕਸ ਪਰੇ, ਹਮ ਸੱਭ ਭਾਗ ਆਏ, ਜਾਨ ਤੋ ਬੜੀ ਪਿਆਰ ਹੋਤ ਹੈ ?'

ਭਾਮਾਂ-ਅੱਛਾ ਫੇਰ ਤੁਸਾਂ ਵੇਖਿਆ, ਕਿ ਉਹ ਕੌਨ ਪੁਰਸ਼ ਸਨ ?

ਉਹੋ ਕਹਾਰ-ਕੋਊ ਸਹਿਜਾਦੇ ਸੇ ਲਾਗਤ ਰਹੈਂ, ਉਨ ਕੇ ਲਤੇ (ਕੱਪੜੇ) ਖੂਬ ਝਲਕਤ ਸੇ।

ਭਾਮਾ-ਫੇਰ ਉਨ੍ਹਾਂ ਲੋਕਾਂ ਨੇ ਸੰਦੂਕ ਨੂੰ ਕੀ ਕੀਤਾ ?

ਉਹੋ ਕਹਾਰ-ਯੂਤੋ ਹਮੇਂ ਨਾਏ ਮਲੂਮ, ਹਮ ਜਬ ਦੂਰ ਨਿਕਸ ਗਏ ਤੋ ਯੂ ਸੁਨ ਪਰੋ, ਕਿ ਜੈਸੇ ਕੋਊ ਕਹਿਸ 'ਹਾਏ ਮਦਨਿਰੰਜਨੀ' ਫੇਰ ਹਮ ਨਾਂਏ ਜਾਨਤ ਕਾ ਭਯੋ।

ਹੁਨ ਭਾਮਾਂ ਅਰ ਪਿਆਰੀ ਸਮਝ ਗਈਆਂ, ਕਿ ਜਿਸਦੀ ਢੂੰਡ ਵਿਚ ਉਹ ਦੋਵੇਂ ਨਿਕਲੀਆਂ ਹਨ, ਉਹ ਤਾਂ ਇਸੇ ਜੰਗਲ ਵਿਚ ਹਾਜ਼ਰ ਹੈ, ਅਰਥਾਤ ਮਦਨਿਰੰਜਨੀ ਨੂੰ ਏਹ ਕਹਾਰ ਏਸ ਜੰਗਲ ਵਿਚ ਲਿਆਏ ਹਨ। ਜਰੂਰ ਉਸ ਸੰਦੂਕ ਵਿਚ ਮਦਨਿਰੰਜਨੀ ਹੀ ਹੋਵੇਗੀ। ਪਰ ਏਹ ਸਮਝ ਵਿਚ ਨਹੀਂ ਆਇਆ ਕਿ ਕਹਾਰਾਂ ਕੋਲੋਂ ਉਸਨੂੰ

ਕਿਸਨੇ ਛੁਡਾਯਾ ? ਉਹਨਾਂ ਦਾ ਖਿਆਲ ਕੁਮਾਰ ਅਰ ਸੋਮਦੱਤ ਵੱਲ ਵੀ ਗਿਆ, ਕਿਉਂਕਿ ਕਹਾਰਾਂ ਨੇ ਦੋ ਆਦਮੀ ਦੱਸੇ ਸਨ ਅਰ ਏਹ ਕਿਹਾ ਸੀ ਕਿ ਦੋਵੇ ਰਾਜਕੁਮਾਰ ਜੇਹੇ ਲੱਗਦੇ ਸਨ ਪਿਛੋਂ ਇਹ ਅਵਾਜ ਭੀ ਕਹਾਰਾਂ ਨੇ ਸੁਨੀ ਕਿ 'ਹਾਏ ਮਦਨਿਰੰਜਨੀ' ! ਇਨ੍ਹਾਂ ਸਭਨਾਂ ਗੱਲਾਂ ਤੋਂ ਉਹ ਸਮਝ ਗਈਆਂ ਕਿ ਸ਼ਾਇਦ ਉਹ ਦੋਵੇਂ ਕੁਮਾਰ ਅਰ ਸੋਮਦੱਤ ਹੀ ਹੋਨ, ਕਿਉਂਕਿ ਉਹ ਹੀ ਮਦਨਿਰੰਜਨੀ ਦੀ ਢੂੰਡ ਵਿਚ ਬਹੁਤ ਫਿਰਆ ਕਰਦੇ ਹਨ ।

ਪਿਆਰੀ ਅਰ ਭਾਮਾਂ ਉਸੇ ਕਹਾਰ ਨੂੰ ਜਿਸਨੇ ਇਹ ਇਹ ਸਭ ਹਾਲ ਦੱਸਿਆ ਸੀ ਨਾਲ ਲੈ ਉਹ ਅਸਥਾਨ ਵੇਖਨ ਚੱਲੀਆਂ, ਜਿਥੇ ਸੰਦੂਕ ਰੱਖਿਆ ਗਿਆ ਸੀ, ਕਹਾਰ ਡਰਦਾ ਮਾਰਾ ਉਥੇ ਨਹੀਂ ਜਾਂਦਾ ਸੀ ਪਰ ਭਾਮਾਂ ਦੇ ਧਰੋ ਦੇਨ ਪਰ ਰਾਜੀ ਹੋ ਗਿਆ, ਪਿਆਰੀ ਤਿੰਨ ਕਹਾਰ ਹਰੀਦੱਤ ਦੀ ਰਾਖੀ ਦੇ ਲਈ ਛੱਡ ਗਈ ਅਰ ਫੇਰ ਭਾਮਾਂ ਤਥਾ ਇਕ ਕਹਾਰ ਦੇ ਨਾਲ ਸੰਦੂਕ ਵੇਖਨ ਚਲੀ ਗਈ। ਜਦ ਉਹ ਤਿੰਨੇ ਓਸ ਜਗ੍ਹਾ ਤੇ ਪੌਹੁਚੇ, ਜਿਥੇ ਕੁਮਾਰ ਅਰ ਸੋਮਦੱਤ ਨੇ ਸੰਦੂਕ ਖੋਲਿਆ ਸੀ ਅਰ ਆਪਨੀ ਪਿਆਰੀ ਮਦਨਿਰੰਜਨੀ ਦੀ ਲਾਸ਼ ਨੂੰ ਵੇਖਕੇ ਕੁਮਾਰ ਬੇਹੋਸ਼ ਹੋ ਗਏ ਸਨ, ਤਾਂ ਉਥੇ ਕਿਸੇ ਦਾ ਪਤਾ ਨਹੀਂ ਸੀ, ਸਿਰਫ ਸੰਦੂਕ ਖੁਲਾਪਿਆ ਹੋਇਆ ਸੀ, ਉਸ ਵਿਚ ਨਾਂ ਹੀ ਮਦ ਨਿਰੰਜਨੀ ਦੀ ਲਾਸ਼ ਸੀ ਤੇ ਨਾਂ ਹੀ ਦੂਰ ਤੱਕ ਕੋਈ ਆਦਮੀ ਨਜਰੀ ਪੈਂਦਾ ਸੀ, ਇਸ ਸਮੇਂ ਚਾਂਦਨੀ ਵੀ ਖੂਬ ਖਿਲਰੀ ਹੋਈ ਸੀ, ਪਿਆਰੀ

ਅਰ ਭਾਮਾਂ ਦੋਹਾਂ ਨੇ ਪਹਿਲਾਂ ਤਾਂ ਸੰਦੂਕ ਨੂੰ ਚੌਹੀ ਪਾਸੀਂ ਵਖਿਆ: ਫੇਰ ਖਲੀਆਂ ਹੋਕੇ ਕੁਝ ਸੋਚਨ ਲੱਗੀਆਂ, ਜਰਾ ਦੇਰ ਵਿਚ ਉਨਾਂ ਨੇ ਇਕ ਪਾਸਿਓਂ ਥੋੜੀ ਦੂਰ ਕਿਸੇ ਦੇ ਬੋਲਣ ਦੀ ਅਵਾਜ ਸੁਨੀ। ਭਾਮਾ ਨੇ ਕਹਾਰ ਨੂੰ ਕਿਹਾ, ਤੂੰ ਹਰੀਦਤ ਦੇ ਕੋਲ ਜਾਹ ਅਰ ਵੇਖੋ ! ਸਭਨਾਂ ਨੇ ਹੁਸ਼ਿਆਰ ਰਹਿਣਾ। ਅਸੀਂ ਦੋਵੇਂ ਹੁਣੇ ਆਉਂਦੀਆਂ ਹਾਂ॥

ਕਹਾਰ ਟੁਰ ਗਿਆ। ਪਿਆਰੀ ਅਰ ਭਾਮਾਂ ਨੇ ਕੁਝ ਗੱਲ ਬਾਤ ਕਰਕੇ ਬਹੁਤ ਜਲਦੀ ਉਸੇ ਪਾਸੇ ਦਾ ਰਸਤਾ ਲਿਆ, ਜਿਧਰੋਂ ਕਿਸੇ ਦੇ ਬੋਲਨ ਦੀ ਅਵਾਜ ਆਈ ਸੀ, ਇਨਹਾਂ ਨੇ ਆਪਣੇ ਘੋੜਿਆਂ ਦੀ ਕੁਝ ਪ੍ਰਵਾਹ ਨਾ ਕੀਤੀ ਅਰ ਪੈਦਲ ਹੀ ਟੁਰ ਪਈਆਂ ॥

## ਪੰਜਵਾਂ ਕਾਂਡ

ਸਾਡੇ ਪਾਠਕ ਜਨ ਇਹ ਗਲ ਹਛੀ ਤਰਾਂ ਜਾਨਦੇ ਹਨ ਕਿ ਰਾਜਾ ਗਿਰਵਰ ਸਿੰਘ ਪਹਿਲੇ ਦਰਜੇ ਦਾ ਸੂਮ ਸੀ। ਏਸ ਦਾ ਮੰਤਰੀ ਹਰੀਦਤ ਬੜਾ ਚਲਤਾ ਪੁਰਜਾ ਸੀ। ਇਸਨੇ ਰਾਜੇ ਨੂੰ ਸਿਖਾ ਪੜ੍ਹਾਕੇ ਅਜਿਹਾ ਹਥਾਂ ਤੇ ਪਾਲਿਆ ਕਿ ਉਹ ਅਪਨੀ ਕਮਾਰੀ (ਮਦਨਿਰੰਜਨੀ) ਨੂੰ ਉਮਾਦਤ ਨਾਲ ਵਿਆਹ ਕਰਨ ਤੇ ਰਾਜੀ ਹੋ ਗਿਆ, ਉਸ ਨੂੰ ਇਹ ਵੀ ਨਾਂ ਸੁਝਿਆ

ਕਿ ਅਜਿਹਾ ਕਰਨ ਨਾਲ ਉਸਦੀ ਨਿੰਦਾ ਹੋਵੇਗੀ ਯਾ ਨਹੀਂ ਲੋਕ ਕਹਨਗੇ ਕਿ ਕੀ ਕੋਈ ਰਾਜਕੁਮਾਰ ਵੀ ਨਹੀਮਿਲਿਆ। ਏਥੋਂ ਤਕ ਕਿ ਰੁਪਏ ਦੇ ਪਿਛੇ ਅਪਨੀ ਸਪੁਤ੍ਰੀ ਦਾ ਮਾਰ ਛਡਨਾ ਹੀ ਉਸਨੇ ਹਛਾ ਸਮਝਿਆ। ਇਸਤੋਂ ਸਮਝ ਲੈਣਾ ਚਾਹੀਦਾ ਹੈ ਕਿ ਉਸਨੂੰ ਰੁਪਏ ਦਾ ਕਿੰਨਾ ਲਾਲਚ ਸੀ, ਓਸ ਕੋਲ ਇਤਨਾ ਧਨ ਸੀ ਕਿ ਮਦਨਿਰੰਜਨੀ ਦੇ ਵਿਆਹ ਵਿਚ ਦੋ ਤਿੰਨ ਕਰੋੜ ਵੀ ਲਗ ਜਾਂਦਾ ਤਾਂ ਉਸਦੇ ਖਜ਼ਾਨੇ ਦੀ ਇਕ ਨੁਕਰ ਵੀ ਖਾਲੀ ਨਾਂ ਹੋਂਦੀ। ਪਰ ਉਹ ਤਾਂ ਰੁਪਯਾਂ ਨੂੰ ਹੀ ਆਪਣੀ ਜਾਨ ਸਮਝਦਾ ਸੀ। ਜਿੰਨਾਂ ਰੁਪਯਾ ਨਿਕਲਦਾ ਸੀ ਉੱਨੀ ਹੀ ਉਸਦੀ ਜਾਨ ਨਿਕਲਦੀ ਸੀ॥

ਗਿਰਵਰ ਸਿੰਘ ਨੇ ਜਦ ਮਦਨਰੰਜਨੀ ਨੂੰ ਮਾਰਨ ਲਈ ਤਲਵਾਰ ਲੈਕੇ ਝਪਟਿਆ ਤਾਂ ਹਰੀਦਤ ਨੇ ਉਸਨੂੰ ਰੋਕਦਿਤਾ ਅਰ ਬਹੁਤ ਤਰਾਂ ਸਮਝਾ ਬੁਝਾ ਕੇ ਉਸਦਾ ਕਰੋਧ ਸਾਂਤ ਕੀਤਾ ਅਰ ਉਸਨੂੰ ਨਿਸਚਾ ਦਵਾਇਆ ਕਿ ਥੋੜੇ ਦਿਨਾਂ ਵਿਚ ਉਹ ਆਪ ਕਿਸੇ ਨ ਕਿਸੇ ਤਰਾਂ ਮਦਨਿਰੰਜਨੀ ਨੂੰ ਖਪਾ ਦੇਗਾ ਅਰ ਇਸ ਰੀਤ ਨਾਲ ਉਸਨੂੰ ਮਾਰਨ ਵਿਚ ਤਾਂ ਬਦਨਾਮੀ ਹੋਵੇਗੀ॥

ਇਸ ਗਲ ਦੇ ਕਈ ਮਹੀਨਿਆਂ ਪਿਛੋਂ ਇਕ ਦਿਨ ਹਰੀਦਤ ਨੇ ਸਮਾ ਤਾੜਕੇ ਰਾਜੇ ਨੂੰ ਇਹ ਰਾਇ ਦਿਤੀ ਕਿ ਮਦਨਿਰੰਜਨੀ ਨੂੰ ਉਮਾਦਤ ਨਾਲ ਮਿਲਾਇਆ ਜਾਵੇ, ਸ਼ਾਇਦ ਇਸ ਯਤਨ ਨਾਲ ਉਸਦਾ ਦਿਲ ਕੁਝ ਪ੍ਰਸੰਨ ਹੋ ਜਾਏ ਅਰ ਉਮਾਦਤ ਨਾਲ ਵਿਆਹ ਕਰਨਾ ਪਸੰਦ ਕਰ ਲਵੇ। ਇਹ ਗੱਲ

ਹਰੀਦਤ ਨੇ ਇਸ ਢੰਗ ਨਾਲ ਕਹੀ ਕਿ ਰਾਜੇ ਨੂੰ ਉਸਦੀ
ਰਾਇ ਦਿਲ ਲਗੀ ਅਰ ਉਸਨੂੰ ਇਨਕਾਰ ਕਰਨ ਦਾ ਮੌਕਾ
ਨਾਂ ਮਿਲਿਆ। ਹੁਣ ਉਮਾਦਤ ਨੂੰ ਮਦਨਿਰੰਜਨੀ ਦੇ ਕੋਲ
ਭੇਜਾਂਗਾ, ਅਰ ਜੇ ਫੇਰ ਵੀ ਉਸਦਾ ਮਨ ਨਾਂ ਪਜੀਜਿਆ ਤਾਂ
ਉਸਦੀ ਜਾਨ ਨਾਂ ਬਚਾਵਾਂਗਾ।

ਇਹ ਗੱਲ ਪੱਕੀ ਕਰ ਉਸਨੇ ਇਕ ਦਿਨ ਸੰਧਿਆ
ਸਮੇਂ ਅਪਨੇ ਪੁਤਰ ਉਮਾਦਤ ਨੂੰ ਬੁਲਾਕੇ ਬਾਹਰ ਦੀਵਾਨ
ਖਾਨ ਦੇ ਇਕ ਕਮਰੇ ਵਿਚ ਬੈਠਾ ਦਿਤਾ, ਅਰ ਅਪਨੀ
ਸਲਾਹ ਰਾਜਾ ਨੂੰ ਦੱਸੀ ਅਰ ਮਦਨਰੰਜਨੀ ਨੂੰ ਅੰਦਰੋਂ
ਬੁਲਾਯਾ ਉਸਦੇ ਆਉਨ ਤੋਂ ਪਹਿਲਾਂ ਹੀ ਹਰੀਦੱਤ ਨੇ ਸਭ
ਆਦਮੀਆਂ ਨੂੰ ਬਾਹਰ ਭੇਜ ਦਿਤਾ ਅਰ ਦਰਬਾਨਾਂ ਨੂੰ ਸਖਤ
ਤੱਕੀ ਕਰ ਦਿਤੀ ਕਿ ਜਦ ਤੱਕ ਅਸਾਂ ਅਗਿਯਾ ਨ ਦੇਈਏ
ਅੰਦਰ ਕੋਈ ਨ ਆਵੇ। ਦੀਵਾਨ ਖਾਨੇ ਵਿਚ ਸਿਰਫ ਰਾਜਾ,
ਹਰੀਦੱਤ ਅਰ ਉਮਾਦਤ ਰਹਿਗਏ। ਮਦਨਿਰੰਜਨੀ ਦੇ
ਆਉਨ ਤੇ ਰਾਜੇ ਨੇ ਉਸ ਨੂੰ ਕਿਹਾ— ਮੈਂ ਤੈਨੂੰ ਇਕ ਜਰੂਰੀ
ਕੰਮ ਦੇ ਲਈ ਬੁਲਾਯਾ ਹੈ, ਐਥੇ ਠਹਿਰੋ ਮੈਂ ਇਕ ਘੰਟੇ
ਵਿਚ ਆਉਂਦਾ ਹਾਂ ਅਰ ਉਸ ਕੰਮ ਨੂੰ ਦੱਸਾਂਗਾ।

ਏਹਾਂ ਕਹਿਕੇ ਗਿਰਵਰ ਸਿੰਘ ਟੁਰ ਗਿਆ ਅਰ
ਹਰੀਦੱਤ ਆਪਨੇ ਪੁਤ੍ਰ ਉਮਾਦੱਤ ਨੂੰ ਕੁਝ ਇਸ਼ਾਰਾ ਕਰਕੇ
ਬਾਹਰ ਨਿਕਲ ਗਇਆ ਅਰ ਦੂਸਰੀ ਜਗ੍ਹਾ ਤੋਂ ਛਪਕੇ
ਅੰਦਰ ਵੇਖਨ ਲੱਗਾ। ਇਸ ਸਮੇਂ ਉਮਾਦੱਤ ਦੀ ਖੁਸ਼ੀ ਦਾ
ਕੋਈ ਟਿਕਾਨਾ ਨਾਂ ਰਿਹਾ ਉਸਨੇ ਆਣ ਵੇਖਿਆ ਨਾ ਭ

ਛੱਟ ਅੰਦਰੋਂ ਬਾਹਰ ਨਿਕਲ ਨੱਚਦਾ ਟੱਪਦਾ ਮਦਨਿਰੰਜਨੀ
ਦੇ ਕੋਲ ਪੌਹਚਿਆ ਅਰ ਆਪਨਾ ਹੱਥ ਉਸ ਵੱਲ ਵਧਾ ਕੇ
ਉਸਦਾ ਹੱਥ ਬੜੇ ਪ੍ਰੇਮ ਨਾਲ ਪਕੜਨਾ ਚਾਹਿਆ ਪਰ ਮਦ-
ਨਿਰੰਜਨੀ ਨੇ ਝਿਲਾਕੇ ਉਸਦੇ ਗਲ ਤੇ ਇਕ ਤਮਾਚਾ ਇਸ
ਜੋਰ ਨਾਲ ਜੜਿਆ ਕਿ ਉਹ ਘਬਰਾ ਗਿਆ। ਪੰਜੇ ਉਂਗਲੀਆਂ
ਸਾਫ ਉਸਦੀ ਗੱਲ ਤੇ ਅਜਿਹੀਆਂ ਪਈਆਂ ਮਾਨੋਂ ਕਿਸੇ
ਨੇ ਹੱਥ ਦਾ ਨਕਸ਼ਾ ਖਿਚਿਆ ਹੈ। ਨਾਲ ਹੀ ਇਸਦੇ ਚਟਾਕੇ
ਦੀ ਅਵਾਜ਼ ਬਾਹਰ ਤੱਕ ਗਈ। ਤਮਾਚਾ ਲਗਾਕੇ ਮਦ-
ਨਿਰੰਜਨੀ ਤਾਂ ਚਲਦੀ ਬਣੀ ਅਰ ਉਮਾਦੱਤ ਨੂੰ ਸ਼ਾਦੀ ਦਾ
ਡਾਢਾ ਸੋਹਣਾ ਮਜ਼ਾ ਮਿਲ ਗਿਆ। ਉਸਨੂੰ ਆਸ ਸੀ, ਕਿ
ਮਦਨਿਰੰਜਨੀ ਬਹੁਤ ਖੁਸ਼ ਹੋਕੇ ਉਸਨੂੰ ਪਿਆਰ ਕਰੇਗੀ,
ਪਰ ਚਟਾਕਾ ਪੈਂਦਿਆਂ ਹੀ ਉਸਦੀਆਂ ਸਾਰੀਆਂ ਆਸਾਂ
ਮਿੱਟੀ ਵਿਚ ਰੁਬੜਨ ਲੱਗ ਪਈਆਂ। ਉਹ ਗੱਲ ਤੇ ਹੱਥ
ਫੇਰਦਾ ਹੋਇਆ ਮਦਨਿਰੰਜਨੀ ਨੂੰ ਵੇਖਦਾ ਹੀ ਰਹਿ ਗਿਆ।
ਹਰੀਦੱਤ ਨੇ ਤੁਰਤ ਜਾਕੇ ਏਹ ਹਾਲ ਰਾਜੇ ਨੂੰ ਕਹਿ ਦਿਤਾ।
ਰਾਜਾ ਸੁਨਦਿਆਂ ਹੀ ਅੱਗ ਭਬੂਕਾ ਹੋਗਿਆ, ਕ੍ਰੋਧ ਵਿਚ
ਕੰਬ ਉਠਿਆ, ਹਾਇ! ਕਰੋਧ ਵੀ ਕਿਆ ਬੁਰੀ ਵਸਤੂ ਹੈ।
ਇਹ ਆਦਮੀ ਨੂੰ ਆਪਨੇ ਆਪ ਤੋਂ ਬਾਹਰ ਕਰ ਦੇਂਦੀ ਹੈ
ਏਹ ਛੋਟੀਆਂ ਗੱਲਾਂ ਤੋਂ ਉਤਪੰਨ ਹੋ ਜਾਂਦੀ। ਵੇਖੋ!
ਰਾਜਾ ਗਿਰਵਰ ਸਿੰਘ ਨੂੰ ਭਾਂਵੇ ਉਹ ਕਿੱਡਾ ਹੀ ਧਨਵਾਲਾ
ਸੀ ਇਕ ਛੋਟੇ ਜਿਹੇ ਲੂੰਏਂ ਮਰਚ ਹੋਨ ਤੇ ਕਰੋਧ ਆਗਿ-
ਆ ਅਰ ਉਸਨੇ ਛੋੜਕੇ ਮਦਨਿਰੰਜਨੀ ਦੇ ਹੋਨ ਪੌਂਚ

ਉਸਦਾ ਹੱਥ ਪਕੜ ਬੜੀ ਬੇਦਰਦੀ ਨਾਲ ਜ਼ਮੀਨ ਤੇ ਪਟੱਕ ਦਿਤਾ, ਜਿਸਦੀ ਸੱਟ ਨਾਲ ਉਹ ਬੇਹੋਸ਼ ਹੋ ਗਈ। ਫੇਰ ਗਿਰਵਰ ਸਿੰਘ ਉਸਦਾ ਗਲਾ ਦੱਬਕੇ ਉਸਦੀ ਜਾਨ ਲੈਣਾ ਹੀ ਚਾਹੁੰਦਾ ਸੀ ਕਿ ਹਰੀਦੱਤ ਨੇ ਉਸਨੂੰ ਅਜਿਹਾ ਨ ਕਰਨ ਦਿਤਾ। ਉਸ ਸਮੇਂ ਉਥੇ ਕੋਈ ਅਜਿਹਾ ਆਦਮੀ ਹੀ ਨਹੀਂ ਸੀ ਜੋ ਇਸਨੂੰ ਵੇਖਦਾ ਅਰ ਰਾਣੀ ਜੀ ਨੂੰ ਖਬਰ ਕਰਦਾ। ਇਸਦਾ ਬੰਦੋ ਬਸਤ ਹਰੀਦੱਤ ਪਹਿਲਾਂ ਹੀ ਕਰ ਚੁਕਿਆ ਸੀ, ਕਿ ਕੋਈ ਆਦਮੀ ਅੰਰਦ ਨ ਆਉਨਾ ਪਾਵੇ। ਮਦਨਿਰੰਜਨੀ ਦੇ ਸੱਜੇ ਹੱਥ ਅਰ ਕੰਡ ਤੇ ਜ਼ਰਬ ਆਈ ਸੀ, ਪਰ ਜ਼ਿਆਦਾ ਨਹੀਂ, ਕਿਉਂਕੇ ਜਿਥੇ ਗਿਰਵਰ ਸਿੰਘ ਨੇ ਉਸਨੂੰ ਪਟਕਿਆ ਸੀ, ਉਥੇ ਇਕ ਮੋਟੀ ਦਰੀ ਵਿਛੀ ਹੋਈ ਸੀ। ਮਦਨਿਰੰਜਨੀ ਦੇ ਬੇਹੋਸ਼ ਹੋ ਜਾਨ ਤੇ ਹਰੀਦੱਤ ਨੇ ਕੁਝ ਦਵਾ ਲਿਆਕੇ ਸੁੰਘਾ ਦਿਤੀ, ਜੇਹੜੀ ਆਪਨਾ ਪੂਰਾ ਕੰਮ ਕਰ ਗਈ, ਅਰਥਾਤ ਮਦਨਿਰੰਜਨੀ ਦੋ ਤਿੰਨ ਘੰਟੇ ਦੇ ਲਈ ਬਿਲ ਕੁਲ ਬੇਸੁਧ ਹੋ ਗਈ। ਹੁਨ ਹਰੀਦੱਤ ਨੇ ਰਾਜੇ ਦੀ ਸਲਾਹ ਨਾਲ ਇਕ ਕੱਪੜਿਆਂ ਦਾ ਬੜਾ ਭਾਰਾ ਸੰਦੂਕ ਖਾਲੀ ਕਰ ਮਦਨਿਰੰਜਨੀ ਨੂੰ ਉਸ ਵਿਚ ਲਿਟਾਯਾ ਅਰ ਜੰਦਰਾ ਲਾਕੇ ਜਲਦੀ ਨਾਲ ਕਹਾਰਾਂ ਨੂੰ ਬੁਲਾ ਕੇ ਕਿਹਾ, 'ਇਸ ਸੰਦੂਕ ਨੂੰ ਸੋਹਿਲ ਵਾਲੇ ਜੰਗਲ ਵਿਚ ਲੈ ਜਾਕੇ ਗੱਡ ਦਿਓ। ਤੁਸੀ ਜਾਕੇ ਜਮੀਨ ਪੁਟੋ, ਮੈਂ ਪਿਛਿਓਂ ਆਂਉਦਾ ਹਾਂ। ਵੇਖੋ ਖਬਰਦਾਰ ਏਸ ਸੰਦੂਕ ਦਾ ਹਾਲ ਕਿਸੇ ਨੂੰ ਮਲੂਮ ਨ ਹੋਵੇ, ਨਹੀਂ ਤੇ ਇਕ ਇਕ ਨੂੰ ਫਾਂਸੀ ਦੇ ਦਿਆਂਗਾ। ਸੰਦੂਕ

ਨੂੰ ਕਹਾਰਾਂ ਨੇ ਚੁਕ ਲਿਆ ਅਰ ਲੈ ਟੁਰੇ। ਇਸ ਦੇ ਉਪ੍ਰੰਤ ਹਰੀ ਦੱਤ ਨੇ ਆਪਨਾ ਘੋੜਾ ਮੰਗਇਆ ਅਰ ਜਦ ਸਮਝਿਆ ਕਿ ਕਹਾਰ ਲੋਕ ਸ਼ਹਿਰ ਤੋਂ ਬਾਹਰ ਨਿਕਲ ਗਏ ਹੋਨਗੇ ਤਾਂ ਉਹ ਸਵਾਰ ਹੋਕੇ ਤੇਜ ਭੱਜ ਦਾ ਹੋਇਆ ਸ਼ਹਰ ਤੋਂ ਬਾਹਰ ਨਿਕਲ ਕੇ ਸੋਹਿਲ ਵਾਲੇ ਜੰਗਲ ਨੂੰ ਟੁਰਪਿਆ। ਇਹਨੂੰ ਆਸ਼ਾ ਸੀ ਕਿ ਕਹਾਰ ਅਜੇ ਪੌਹੁਚੇ ਨ ਹੋਨਗੇ, ਰਸਤੇ ਵਿਚ ਕਿਸੇ ਜਗ੍ਹਾ ਤੇ ਮਿਲ ਜਾਨਗੇ, ਪ੍ਰੰਤੂ ਅਜਿਹਾ ਨ ਹੋਇਆ। ਸੋਹਿਲ ਵਾਲੇ ਜੰਗਲ ਵਿਚ ਪੌਹੁਚਨ ਤੇ ਵੀ ਉਸਨੂੰ ਕਹਾਰਾਂ ਦਾ ਪਤਾ ਨ ਲੱਗਾ, ਤਾਂ ਉਹ ਬਹੁਤ ਘਬਰਾਇਆ ਅਰ ਦੂਜੇ ਪਾਸੇ ਨੂੰ ਟੁਰ ਪਿਆ। ਇਸ ਖਿਆਲ ਨਾਲ ਕਿ ਸ਼ਾਇਦ ਉਹ ਲੋਕ ਕਿਸੇ ਹੋਰ ਜਗ੍ਹਾ ਨ ਲੈ ਗਏ ਹੋਨ। ਇਸੇ ਤਰਾਂ ਉਸਨੂੰ ਜੰਗਲੋਂ ਜੰਗਲ ਫਿਰਦਿਆਂ ਤਿੰਨ ਚਾਰ ਘੰਟੇ ਬੀਤ ਗਏ, ਪਰ ਕਹਾਰਾਂ ਦਾ ਕਿਧਰੇ ਪਤਾ ਨਾ ਲੱਗਾ। ਫੇਰ ਵੀ ਉਸਨੇ ਢੂੰਡ ਕਰਨ ਤੋਂ ਘੱਟ ਨ ਕੀਤੀ। ਬਰਾਬਰ ਫਿਰਦਾ ਹੀ ਰਿਹਾ।

ਹਰੀਦੱਤ ਨੇ ਕਹਾਰਾਂ ਨੂੰ ਸੋਹਿਲ ਵਾਲੇ ਜੰਗਲ ਦਾ ਪਤਾ ਦਿੱਤਾ ਸੀ ਪਰ ਉਹ ਲੋਕ ਬਬੂਲ ਵਾਲਾ ਜੰਗਲ ਸਮਝ, ਜਿਸਨੂੰ ਓਹ ਆਪਨੀ ਬੋਲੀ 'ਬਬੂਰ ਬਾਰੇ ਜੰਗਲ' ਕਹਿੰਦੇ ਸਨ ਅਰ ਜੇਹੜਾ ਸੋਹਿਲ ਵਾਲੇ ਜੰਗਲ ਤੋਂ ਚਾਰ ਕੋਹ ਉਤਰ ਵੱਲ ਸੀ। ਇਹੋ ਹੀ ਕਾਰਨ ਸੀ ਕਿ ਸੋਹਿਲ ਵਾਲੇ ਜੰਗਲ ਵਿਚ ਹਰੀਦੱਤ ਨੂੰ ਕਹਾਰ ਨਾਂ ਮਿਲੇ। ਉਹ ਲੋਕ ਸੰਦੂਕ ਲਈ ਬਬੂਲ ਵਾਲੇ ਜੰਗਲ ਵਿਚ ਪੌਹੁਚੇ ਅਰ

ਜ਼ਮੀਨ ਪੁਟ ਰਹੇ ਸਨ ਕਿ ਮਹਿੰਦਰ ਕੁਮਾਰ, ਅਤੇ ਸੋਮਦੱਤ ਨਿਕਲ ਆਏ ਅਰ ਉਨ੍ਹਾਂ ਦੇ ਕੰਮ ਵਿਚ ਵਿਘਨ ਪਾ ਦਿਤਾ। ਤਦ ਉਹ ਲੋਕ ਭੌਂਦੇ ਭਾਂਦ ਭਾਮੇ ਅਰ ਪਿਆਰੀ ਦੇ ਫੰਦ ਵਿਚ ਪਏ। ਸੰਜੋਗ ਦੀ ਗੱਲ, ਕਿ ਉਸੇ ਦਿਨ ਜਦ ਸੰਦੂਕ ਇਸ ਜੰਗਲ ਵਿਚ ਲਿਆਂਦਾ ਗਿਆ ਸੀ, ਮਹਿੰਦ੍ਰ ਕੁਮਾਰ, ਸੋਮ-ਦੱਤ, ਪਿਆਰੀ ਅਰ ਭਾਮਾਂ ਨੂੰ ਪ੍ਰਮਾਤਮਾਂ ਨੇ ਮਦਨਿਰੰਜਨੀ ਦੀ ਜਾਨ ਬਚਾਨ ਲਈ ਇਥੇ ਭੇਜ ਦਿਤਾ। ਸੱਚ ਹੈ! ਜਿਸਦੀ ਮੌਤ ਨਹੀਂ, ਉਸਦੇ ਮਾਰਨ ਵਾਲਾ ਕਿਤਾਂ ਹੀ ਪਰ-ਬਲ ਹੋਵੇ, ਪ੍ਰੰਤੂ ਕੁਝ ਨਹੀਂ ਵਿਗਾੜ ਸੱਕਦਾ। ਜਦ ਚਾਰੇ ਕਹਾਰ ਭਾਮਾਂ ਦੇ ਧੋਖੇ ਵਿਚ ਆਕੇ ਨੰਗੇ ਧੜੰਗੇ ਖਲੋਤੇ ਸਨ, ਉਸੇ ਵੇਲੇ ਹਰੀ ਦੱਤ ਵੀ ਖੋਜ ਲਾਂਦਾ, ਝਖ ਮਾਰਦਾ ਉਥੇ ਆ ਪੌਹੁੰਚਿਆ। ਇਹ ਸਭ ਹਾਲ ਪਿਛਲੇ ਕਾਂਡ ਵਿਚ ਲਿਖਿਆ ਹੋਇਆ ਹੈ।

ਕੁਮਾਰ ਨੇ ਜਿਸ ਸਮੇਂ ਆਪਨੀ ਮਦਨਿਰੰਜਨੀ ਦੀ ਮਨ ਮੋਹਿਨੀ ਸੂਰਤ ਪਛਾਨੀ ਤਾਂ ਉਹਨਾਂ ਨੂੰ ਪੂਰਾਂ ਯਕੀਨ ਹੋਗਿਆ ਕਿ ਉਹ ਮਰ ਗਈ ਹੈ। ਇਸੇ ਕਾਰਨ ਨਾਲ ਉਹਨਾ ਨੂੰ ਇੰਨ੍ਹਾਂ ਰੰਜ ਹੋਇਆ ਕਿ ਉਹ ਬੇਹੋਸ਼ ਹੋਕੇ ਡਿਗ ਪਏ। ਉਸ ਵੇਲੇ ਸੋਮਦੱਤ ਨੇ ਬੜੀ ਡੂੰਘੀ ਨਜ਼ਰ ਨਾਲ ਮਦਨਰੰਜਨੀ ਨੂੰ ਵੇਖਿਆ। ਉਸ ਨੂੰ ਇਹ ਬਹੁਤ ਸੋਹਨਾ ਮੌਕਾ ਮਿਲ ਗਿਆ ਅਰ ਤਨ ਮਨ ਨਾਲ ਮੋਹਤ ਹੋ ਗਿਆ, ਅਰ ਇਕ ਟਿਕ ਬੜੀ ਦੇਰ ਤਕ ਉਸਦੀ ਮੋਹਨੀ ਮੂਰਤ ਵੇਖਦਾ ਰਿਹਾ। ਹੁਨ ਤਾਂ ਸੋਮਦਤ ਦੀ

ਹੋਰ ਹਾਲਤ ਹੋਗਈ। ਸੈਂਕੜਿਆਂ ਫਿਕਰਾਂ ਨੇ ਉਸਨੂੰ ਆਨ ਘੇਰਿਆ। ਬੜੀ ਫਿਕਰ ਤਾਂ ਉਸਨੂੰ ਇਹ ਹੋਗਈ ਕਿ ਕੁਮਾਰ ਉਸਨੂੰ ਪ੍ਰੇਮ ਕਰਦੇ ਸਨ, ਉਹ ਕਦੀ ਇਸਨੂੰ ਵਿਛੋੜਨਾ ਨਹੀ ਚਾਹੁੰਦੇ ਸਨ। ਉਹ ਇਸਨੂੰ ਕਿਸਤਰਾਂ ਮਿਲ ਸਕੇਗੀ? ਕੁਮਾਰ ਨੂੰ ਮੈਂ ਇਹ ਦਿਲਦੀ ਇੱਛਾ ਪ੍ਰਗਟ ਵੀ ਨਹੀ ਕਰ ਸਕਦਾ। ਇਹ ਅਜੇ ਬਿਹੋਸ਼ ਹੈ। ਕਾਂ ਮੈਂ ਇਸਨੂੰ ਲੈਕੇ ਭੱਜ ਜਾਵਾਂ ? ਪਰ ਫੇਰ ਭੱਜਕੇ ਕਿਥੇ ਛਪਾਂਗਾ, ਅਰ ਕੁਮਾਰ ਨੂੰ ਫੇਰ ਕੀ ਮੂੰਹ ਵਿਖਾਵਾਂਗਾ ? ਪਤਾ ਨਹੀਂ ਇਹ ਜੀਉਂਦੀ ਹੈ ਜਾਂ ਮਰ ਗਈ, ਇਤਆਦਿ। ਇਸੇ ਤਰਾਂ ਦੀਆਂ ਬਹੁਤ ਸਾਰੀਆਂ ਗੱਲਾਂ ਉਸਦੇ ਮਨ ਵਿਚ ਉਤਪੰਨ ਹੋਣ ਲਗੀਆਂ। ਉਸਦਾ ਚੇਹਰਾ ਬਿਲਕੁਲ ਉਤਰ ਗਿਆ ਅਰ ਨਿਰਾਸ ਹੋਕੇ ਉਸਨੇ ਮਦਨਿਰੰਜਨੀ ਦੀ ਨਬਜ਼ ਤੇ ਆਪਣਾ ਹਥ ਰਖਿਆ। ਤਾਂ ਮਲੂਮ ਹੋਇਆ ਕਿ ਉਹ ਅਜੇ ਜੀਉਂਦੀ ਹੈ,ਮੋਈ ਨਹੀ। ਏਸ ਨੇ ਨਬਜ਼ ਤੋਂ ਹਥ ਹਟਾਇਆ ਹੀ ਸੀ ਕਿ ਉਸੇ ਵੇਲੇ ਕੁਮਾਰ ਹੋਸ਼ ਵਿਚ ਆ ਗਏ ਅਰ 'ਹਾਏ ਮਦਨਰੰਜਨੀ' ਕਹਕੇ ਫੇਰ ਉਸਦੇ ਵਲ ਦੇਖਨ ਲਗ ਪਏ। ਸੋਮਦਤਨੇ ਕੁਮਾਰ ਨੂੰ ਇਹ ਭੀ ਦਸਿਆ ਕਿ ਮਦਨਿਰੰਜਨੀ ਅਜੇ ਜੀਉਂਦੀ ਹੈ। ਇਸ ਆਸ਼ਾ ਕਰਕੇ ਕਿ ਸ਼ਾਇਦ ਕੁਮਾਰ ਇਸਨੂੰ ਮੋਈ ਹੋਈ ਸਮਝਕੇ ਏਥੇ ਹੀ ਛੱਡ ਦੇਣ ਫੇਰ ਮੈਂ ਵੇਲਾ ਤਾੜਕੇ ਇਸਨੂੰ ਲੈ ਜਾਂ, ਪਰ ਕੁਮਾਰ ਨੇ ਆਪ ਹੀ ਉਸਦੀ ਨਬਜ਼ ਦੇਖੀ ਅਰ ਉਸਦੀ ਨਕ ਤੇ ਹਥ ਰਖਕੇ ਇਕੋ ਵਾਰ ਹੀ ਕੰਬ ਗਏ ਅਰ ਝੂਕ ਖੁਸ਼ ਹੋ ਕੇ ਸੋਮਦਤ ਨੂੰ ਬੋਲੇ 'ਇਹ ਤਾਂ ਖਾਸੀ ਅਛੀ ਹੈ,

ਮੈਨੂੰ ਧੋਖਾ ਹੋਇਆ ਸੀ।

ਸੋਮਦਤ–(ਬਨਾਉਟੀ)ਕੀ ਨਬਜ ਚਲਦੀ ਪਈ ਹੈ?

ਕੁਮਾਰ–ਹਾ, ਕੀ ਤੁਸਾਂ ਨਹੀ ਵੇਖੀ ?

ਸੋਮਦਤ–ਮੈਂ ਤਾਂ ਮੁਰਦਾ ਹੀ ਸਮਝੀ ਸੀ, ਫੇਰ ਕੀ ਵੇਖਦਾ! ਖੈਰ ਜੀ ਹੁਣ ਜੋ ਕੁਝ ਵੀ ਹੈ ਸੋ ਹੈ। ਪਰ ਇਸ ਵੇਲੇ ਸਾਨੂੰ ਇਥੇ ਜ਼ਿਆਦਾ ਡੇਰ ਨਹੀ ਲਾਉਨੀ ਚਾਹੀਦੀ, ਕਿਉਂਕਿ ਜਿਹਾ ਕਹਾਰਾਂ ਨੇ ਕਿਹਾ, ਮੈਂ ਜਾਨਦਾ ਹਾਂ, ਹਰੀ ਦਤ ਜਰੂਰ ਪਿਛੋਂ ਆਉਂਦਾ ਹੋਵੇਗਾ॥

ਕੁਮਾਰ–ਫਰ ਕੀ ਕਰਨਾ ਚਾਹੀਦਾ ਹੈ? ਪਰ ਅਸੀਂ ਤਾਂ ਹਰੀਦਤ ਕੋਲੋਂ ਡਰਨ ਵਾਲੇ ਨਹੀ ਹਾਂ॥

ਸੋਮਦਤ–(ਕੁਝ ਰੁਕਕੇ ਹਾਂ ਆਪ ਨੇ ਕੀ ਕਿਹਾ ਏ? ਮੇਰਾ ਧਿਆਨ ਹੋਰੀ ਪਾਸੇ ਸੀ॥

ਕੁਮਾਰ–ਮੈਂ ਕਿਹਾ ਸੀ ਕਿ ਹਰੀਦਤ ਤੋਂ ਡਰਨਵਾਲੇ ਨਹੀ ਹਾਂ॥

ਸੋਮਦਤ–ਇਹ ਤਾਂ ਠੀਕ ਹੈ, ਪਰ ਮੇਰੀ ਰਾਇਵਿਚ ਇਹ ਜਗਾ ਜਲਦੀ ਛਡ ਦੇਣਾ ਹੀ ਉਚਿਤ ਹੋਵੇਗਾ॥

ਕੁਮਾਰ–ਅਛਾ ਤਾਂ ਦਸੋ ਕਿ ਮਦਨਿਰੰਜਨੀ ਨੂੰ ਕਿਵੇਂ ਲੈ ਜਾਨਾ ਚਾਹੀਦਾ ਹੈ ? ਇਹ ਤਾਂ ਬੇਹੋਸ਼ ਹੈ (ਰੁਕਕੇ ਅਰ ਸੋਮਦਤ ਕੋਲੋਂ ਆਪਨਾਂ ਉਤਰ ਨਾਂ ਸੁਨਕੇ) ਕਿਉਂ ਜੀ, ਬੋਲਦੇ ਨਹੀ ? ਤੁਸੀ ਪਤਾ ਨਹੀ ਅਜ ਕੀਹ ਸੋਚ ਰਹੇ ਹੋ ਮੇਰੀ ਗਲ ਦਾ ਜਵਾਬ ਹੀ ਨਹੀਂ ਦੇਂਦੇ ?

ਸੋਮਦੱਤ–ਮੈਨੂੰ ਹੁਣੇ ਕਿਸੇ ਦੇ ਬੋਲਨ ਦੀ ਸੂਹ ਪਈ

ਹੈ ਅਰ ਮੇਰਾ ਖਿਆਲ ਓਸੇ ਪਾਸੇ ਲੱਗ ਗਿਆ ਸੀ।

ਕੁਮਾਰ—ਖੈਰ! ਤੁਸੀ ਇਹ ਦੱਸੋ, ਕਿ ਮਦਨਿਰੰਜਨੀ ਨੂੰ ਕਿਸਤਰਾਂ ਲੈ ਜਾਨਾ ਚਾਹੀਦਾ ਹੈ।

ਸੋਮਦੱਤ—ਜਿਸਤਰਾਂ ਆਪਦੀ ਮਰਜੀ ਹੋਵੇ।

ਕੁਮਾਰ—ਆਖਰ ਤੁਸੀ ਵੀ ਕੁਝ ਦੱਸੋਗੇ, ਜਾਂ ਸਭ ਗੱਲਾਂ ਵਿਚ ਮੇਰੀ ਹੀ ਮਰਜੀ ਵਰਤੋਗੇ? ਏਹ ਤਾਂ ਬਿਹੋਸ਼ ਪਈ ਹੋਈ ਹੈ ਕਿਸਤਰਾਂ ਕਿਸ਼ਨ ਪੁਰ ਪੌਹੁਚੇਗੀ?

ਸੋਮਦੱਤ—ਹਾਂ (ਜਰਾ ਠੈਹਰਕੇ) ਅੱਛਾ ਤਾਂ ਮੈਂ ਇਸਨੂੰ ਚੁਕ ਕੇ ਲੈ ਚੱਲਾ?

ਕੁਮਾਰ—(ਹੱਸਕੇ) ਕਿਥੇ ਲੈ ਚੱਲੋਗੇ?

ਸੋਮਦੱਤ—ਜਿਥੇ ਆਪ ਕਹੋਗੇ। ਹੋਰ ਕਿਥੇ ਲੈ ਚੱਲਨਾ ਹੈ? ਘੋੜਿਆਂ ਦੇ ਕੋਲ ਚੱਲਨਾ ਚਾਹੀਦਾ ਹੈ।

ਕੁਮਾਰ—ਘੋੜੇ ਏਥੇ ਹੀ ਕਿਓਂ ਨ ਲੈ ਆਵੋ? ਹੱਛਾ ਤੁਸੀ ਰਹਿਨ ਦਿਓ ਮੈਂ ਚਕਦਾ ਹਾਂ।

ਸੋਮਦੱਤ ਇਸ ਵੇਲੇ ਮਦਨਿਰੰਜਨੀ ਦੀ ਫਿਕਰ ਵਿਚ ਅਜਿਹਾ ਡੁਬਿਆ ਹੋਇਆ ਸੀ ਕਿ ਕੁਮਾਰ ਦੀ ਗੱਲ ਤੱਕ ਉਸਦੀ ਸਮਝ ਵਿਚ ਨਹੀਂ ਆਉਂਦੀ ਸੀ। ਹਰ ਪਾਸਿਓਂ ਫਿਕਰਾਂ ਨੇ ਘੇਰ ਕੇ ਉਸਦੀ ਬੁਧ ਭ੍ਰਿਸ਼ਟ ਕਰ ਛੱਡੀ ਸੀ। ਕੁਮਾਰ ਨੇ ਮਦਨਿਰੰਜਨੀ ਨੂੰ ਹੌਲੀ ਜਿਹਾ ਚੁਕਿਆ, ਜਿਸ ਨਾਲ ਉਸਦੇ ਮੂੰਹੋ ਹਾਏ ਦਾ ਸ਼ਬਦ ਨਿਕਲਿਆ ਅਰ ਉਸਨੇ ਹੱਥ ਪੈਰ ਵੀ ਹਲਾਏ। ਹੁਣ ਕੁਮਾਰ ਦੇ ਦਿਲ ਵਿਚ ਹੋਰ ਵੀ ਖੁਸ਼ੀ ਵਧਨ ਲਗੀ ਪਰ ਓਹਨਾਂ ਨੇ ਮਦਨਿਰੰਜਨੀ ਨੂੰ

ਕੁਝ ਨਾ ਕਿਹਾ, ਅਰ ਆਪਨੀ ਗੋਦ ਵਿਚ ਚੁਕ ਕੇ ਉਸ ਪਾਸੇ ਟੁਰ ਪਏ ਜਿਧਰ ਘੋੜੇ ਸਨ।

ਏਸ ਜਗ੍ਹਾਂ ਅਸੀ ਸੋਮਦੱਤ ਦਾ ਹਾਲ ਲਿਖ ਦੇਨਾ ਉਚਿਤ ਸਮਝਦੇ ਹਾਂ। ਜਿਸ ਕਰਕੇ ਸਾਡੇ ਪ੍ਰੇਮੀ ਪਾਠਕ ਜਨਾਂ ਨੂੰ ਪਤਾ ਲੱਗ ਜਾਏ, ਕਿ ਭੈੜੇ, ਕਮੀਨੇ ਪੁਰਸ਼ ਸਚੇ ਮਿਤ੍ਰ ਬਨਕੇ ਵੀ ਕਿੰਨਾਂ ਵੱਡਾ ਵੈਰ ਕਮਾਉਂਦੇ ਹਨ। ਸੋਮਦੱਤ ਉਤੋਂ ਤਾਂ ਕੁਮਾਰ ਦਾ ਪੱਕਾ ਮਿਤ੍ਰ ਸੀ ਅਰ ਕੁਮਾਰ ਨੂੰ ਵੀ ਉਸ ਉਤੇ ਪੂਰਾ ਭਰੋਸਾ ਸੀ, ਕਿ ਓਹ ਉਹਨਾਂ ਦੇ ਨਾਲ ਕਦੀ ਵੀ ਧੋਖਾ ਨਾ ਕਰੇਗਾ। ਹਰ ਕਿਸਮ ਦਾ ਕੰਮ ਉਸਦੇ ਸਪੁਰਦ ਕਰ ਛੱਡਿਆ ਸੀ ਹਰ ਇਕ ਵੱਡੇ ਕੰਮ ਵਿਚ ਉਸਦੀ ਪਹਿਲਾਂ ਰਾਏ ਲੈ ਲੈਂਦੇ ਸਨ। ਹਰ ਵੇਲੇ ਉਸਨੂੰ ਆਪਨੇ ਨਾਲ ਰੱਖਦੇ, ਗਲ ਗੱਲ ਤੇ ਉਸਦੀ ਸਹਾਇਤਾ ਕਰਦੇ ਅਰ ਆਪਨਾ ਸੱਚਾ ਮਿਤ੍ਰ ਸਮਝਦੇ, ਪ੍ਰੰਤੂ ਸੋਮਦੱਤ ਆਪਨੇ ਦਿਲਦਾ ਜਿਹਾ ਹੈ ਸੀ, ਸੋ ਉਹ ਹੀ ਜਾਨਦਾ ਸੀ ਜਾਂ ਅਗੇ ਚੱਲਕੇ ਸਾਡੇ ਗਰੀਬ ਪਾਠਕ ਵੀ ਜਾਨ ਜਾਨਗੇ। ਇਹ ਪੁਰਸ਼ (ਸੋਮਦੱਤ) ਜਿਸਨੂੰ ਕਾਲਾ ਅਰ ਜ਼ਹਿਰੀਲਾ ਸੱਪ ਕਹਿਨਾ ਉਚਿਤ ਹੋਵੇਗਾ ਬੜਾ ਗੁਝਾ ਸ਼ਤਾਨ ਅਰ ਆਫਤ ਦਾ ਪੁਰਕਾਲਾ ਸੀ। ਹਰ ਵੇਲੇ ਆਪਨੇ ਮਤਲਬ ਦੀਆਂ ਤਰਕੀਬਾਂ ਸੋਚਿਆ ਕਰਦਾ ਸੀ, ਆਪਨੀ ਫਿਕਰਾਂ ਤੋਂ ਕਦੀ ਸੁਸਤ ਨਹੀਂ ਰਹਿੰਦਾ ਸੀ, ਕਦੀ ਅਜਿਹਾ ਵੀ ਹੋ ਜਾਂਦਾ ਕਿ ਜਦ ਕੁਮਾਰ ਸੌਂ ਜਾਂਦੇ, ਤਾਂ ਉਹ ਆਪਨੇ ਕਾਰਜਾਂ ਵਾਸਤੇ ਪਲੰਗ ਤੋਂ ਉਠਕੇ ਬਾਹਰ ਨਿਕਲ ਜਾਂਦਾ ਅਰ ਸਵੇਰਾ ਹੋਨ

ਤੋਂ ਪਹਿਲਾਂ ਵਾਪਸ ਆਕੇ ਲੈਵਟ ਰਹਿੰਦਾ ਸੀ। ਕੁਮਾਰ ਨੂੰ ਇਸ ਦੀ ਖਬਰ ਨ ਹੁੰਦੀ ਸੀ। ਕਦੀ ਉਹ ਕੁਮਾਰ ਤੋਂ ਆਗਿਆ ਲੈਕੇ ਕਿਸੇ ਹੋਰ ਜਗ੍ਹਾ ਜਾਨ ਦੇ ਬਹਾਨੇ ਬਾਹਰ ਚਲਾਂ ਜਾਂਦਾ ਅਰ ਆਪਨਾ ਕੰਮ ਪੂਰਾ ਕਰਕੇ ਫੇਰ ਵਾਪਸ ਆਕੇ ਕੁਮਾਰ ਨੂੰ ਏਧਰ ਓਧਰ ਦੀਆਂ ਝੂਠ ਸੱਚ ਗੱਲਾਂ ਬਨਾ ਖੁਸ਼ ਕਰਦੇਂਦਾ ਸੀ। ਰਾਜਾ ਸ੍ਰੀ ਦੱਤ, ਕੁਮਾਰ ਦੇ ਪਿਤਾ ਦੇ ਮਰਨ ਤੇ ਇਸ ਨੇ ਕਿਸ਼ਨ ਪੂਰ ਦਾ ਰਾਜ ਲੈਨਾ ਚਾਹਿਆ ਸੀ ਅਰ ਬਹੁਤ ਤਰਾਂ ਦੀਆਂ ਗੁਪਤ ਤਰਕੀਬਾਂ ਕੀਤੀਆਂ, ਪਰ ਉਹਨਾਂ ਨੂੰ ਕਈ ਕਾਰਨਾਂ ਕਰਕੇ ਪੂਰੀ ਨ ਕਰ ਸੱਕਿਆ, ਅਰ ਕੁਮਾਰ ਗੱਦੀ ਦੇ ਅਧਿਕਾਰੀ ਹੋਗਏ। ਸੋਮਦੱਤ ਨੇ ਸੋਚਿਆ ਸੀ, ਕਿ ਕੁਮਾਰ ਨੂੰ ਕਿਸੇ ਤਰਾਂ ਮਾਰਕੇ ਮੈਂ ਰਾਜ ਲੈ ਲਾਂ ਗਾ। ਇੰਦੂਕਲਾ (ਕੁਮਾਰ ਦੀ ਭੈਨ) ਅਰ ਰਾਣੀ ਸ੍ਰੀ ਮਤੀ (ਮਾਤਾ) ਇਸਤ੍ਰੀਆਂ ਹਨ, ਉਹ ਕੁਝ ਕਰ ਨ ਸੱਕਨ ਗੀਆਂ। ਸੋਮਦੱਤ ਜੋ ਕੁਝ ਕਰਦਾ ਸੀ, ਉਹ ਐਸੇ ਢੰਗ ਨਾਲ ਛਪਦੇ, ਕਿ ਕਿਸੇ ਦੇ ਕੰਨਾਂ ਤੱਕ ਖਬਰ ਵੀ ਨਹੀਂ ਹੁੰਦੀ ਸੀ, ਏਹ ਹੀ ਕਾਰਨ ਸੀ, ਕਿ ਉਸਨੂੰ ਸਭ ਭਲਾ ਜਾਨਦੇ ਸਨ, ਪਰ ਵਾਸਤਵ ਵਿਚ ਉਹ ਕਿਸੇ ਦਾ ਵੀ ਮਿ੍ਤ੍ਰ ਨਹੀਂ ਸ੍ਰੀ। ਅੱਜ ਜਦ ਤੋਂ ਸੋਮਦੱਤ ਨੇ ਮਦਨਿਰੰਜਨੀ ਦੀ ਸ਼ਕਲ ਵੇਖੀ ਹੈ ਉਹ ਬਰਾਬਰ ਆਪਨੇ ਖਿਆਲੀ ਘੋੜੇ ਦੂਰ ਦੂਰ ਤੱਕ ਦੜ੍ਹਾ ਰਿਹਾ ਹੈ। ਇਸ ਵੇਲੇ ਕੁਮਾਰ ਜੋ ਕੁਝ ਕਹਿੰਦੇ ਵੀ ਹਨ ਤਾਂ 'ਹਾਂ' 'ਹੂੰ' ਦੇ ਬਿਨਾਂ ਹੋਰ ਕੁਝ ਜਵਾਬ ਨਹੀਂ ਦੇਂਦਾ। ਆਪਨਾ

ਧਿਆਨ ਜਮਾਕੇ ਸਿਰ ਝੁਕਾਏ ਹੋਏ ਉਹਨਾਂ ਦੇ ਨਾਲ ਨਾਲ ਜਾ ਰਿਹਾ ਹੈ। ਉਸਦਾ ਦਿਲ ਇਹੋ ਚਾਹੁੰਦਾ ਹੈ, ਕਿ ਕੁਮਾਰ ਕੋਲੋਂ ਉਸਨੂੰ ਜ਼ੋਰੀ ਖੋਹ ਲਏ ਜਾਂ ਉਹਨਾਂ ਨੂੰ ਮਾਰ ਕੇ ਮਦਨਿਰੰਜਨੀ ਨੂੰ ਲੈ ਭੱਜੇ, ਪਰ ਇਸ ਵਿਚ ਬਹੁਤ ਸਾਰੀਆਂ ਗੱਲਾਂ ਉਸਨੂੰ ਸੋਚਣੀਆਂ ਪੈਂਦੀਆਂ ਹਨ, ਕਿਉਂਕਿ ਰਾਜੇ ਨੂੰ ਮਾਰ ਸੁਟਣਾ ਕੋਈ ਮਮੂਲੀ ਜਿਹਾ ਕੰਮ ਨਹੀਂ ਹੈ, ਤਾਂ ਭੀ ਉਹ ਆਪਣੇ ਵਿਕਰਾਂ ਤੋਂ ਖਾਲੀ ਨਹੀਂ ਹੈ ਅਰ ਸਭ ਉਚ ਨੀਚ ਸੋਚਕੇ ਹੁਨ ਉਸਨੇ ਪਕੀ ਤਰ ਠਾਨ ਲਿਆ ਹੈ ਕਿ ਕੁਮਾਰ ਨੂੰ ਇਸੇ ਜੰਗਲ ਵਿਚ ਮਾਰ ਦੇ ਅਦ ਮਦਨਿਰੰਜਨੀ ਨੂੰ ਲੈ ਜਾਕੇ ਆਪਨੀ ਰਾਣੀ ਬਨਾ ਕਿਸ਼ਨ ਪੁਰਦਾ ਰਾਜਾ ਬਨ ਜਾਵੇ।

ਇਹ ਪੱਕੀ ਪਕਾ ਕੇ ਸੋਮਦੱਤ ਕੁਮਾਰ ਦੇ ਮਾਰਨ ਦਾ ਮੌਕਿਆ ਤਾੜਨ ਲੱਗਾ। ਕਦੀ ਤਾਂ ਓਹ ਆਪਨੀ ਤਲਵਾਰ ਦੇ ਕਬਜੇ ਤੇ ਹੱਥ ਰੱਖਦਾ ਅਰ ਕੁਮਾਰ ਦੇ ਪਿਛੇ ਜਾਕੇ ਚਾਹੁੰਦਾ ਸੀ ਕਿ ਵਾਰ ਕਰੇ, ਪਰ ਫੇਰ ਕੁਝ ਸੋਚ ਕੇ ਰੁਕ ਜਾਂਦਾ। ਜਦ ਉਸ ਨੇ ਵੇਖਿਆ ਕਿ ਕੁਮਾਰ ਨੂੰ ਮਾਰਨ ਤੇ ਮੇਰੇ ਹੱਥ ਜਰਾ ਮੁਸ਼ਕਲ ਉਠੇਗਾ, ਅਜਿਹਾ ਨ ਹੋਵੇ, ਕਿ ਵਾਰ ਖਾਲੀ ਜਾਵੇ ਅਰ ਕੁਮਾਰ ਮੈਂਥੋਂ ਬਦਲਾ ਲੈਨ। ਤਦ ਓਹ ਮਾਰਨ ਦੀ ਦੂਜੀ ਤਰਕੀਬ ਸੋਚਦਾ। ਕੁਝ ਦੇਰ ਤੱਕ ਉਹ ਸੋਚ ਦਾ ਰਿਹਾ, ਜਦ ਕੋਈ ਦੂਜੀ ਤਰਕੀਬ ਨ ਸੁਝੀ ਤਾਂ ਓਸਨੇ ਇਸੇ ਗੱਲ ਤੇ ਆਪਨੀ ਕਮਰ ਮਜਬੂਤ ਬੰਨ੍ਹੀ ਕਿ ਤਲਵਾਰ ਹੀ ਤੋਂ ਕੰਮ ਲਾਂ ਗਾ, ਜਿਥੋਂ ਤੱਕ ਹੋਵੇ ਇਕ ਹੀ

ਹੱਥ ਨਾਲ ਕੁਮਾਰ ਦਾ ਸਿਰ ਅੱਡ ਕਰਦੇ। ਗਰਦਨ ਤੇ ਭਰਪੂਰ ਤਲਵਾਰ ਪਏ। ਜੇ ਉਸ ਸਮੇਂ ਜਰਾ ਵੀ ਹੱਥ ਕੰਬ ਗਿਆ ਤਾਂ ਸਭ ਕੰਮ ਵਿਗੜ ਜਾਵੇਗਾ!

ਕੁਮਾਰ ਮਦਨਿਰੰਜਨੀ ਨੂੰ ਗੋਦ ਵਿਚ ਲਈ ਜਦ ਘੋੜਿਆਂ ਦੇ ਕੋਲ ਪਹੁੰਚੇਆ ਉਸ ਨੂੰ ਗੋਦ ਵਿਚੋਂ ਉਤਾਰ ਕੇ ਘਾਹ ਤੇ ਲਿਟਾ ਦਿਤਾ, ਤਾਂ ਸੋਮਦੱਤ ਨੇ ਉਹਨਾਂ ਦੇ ਪਿਛੇ ਜਾਕੇ ਤਲਵਾਰ ਕਢੀ ਅਰ ਬੜੀ ਹਿੰਮਤ ਬੰਨ੍ਹ ਕੇ ਤਲਵਾਰ ਉਠਾ ਕੇ ਮਾਰਨ ਹੀ ਲੱਗਾ ਸੀ, ਕਿ ਉਸਦੇ ਬਹੁਤ ਕੋਲ ਹੀ ਜੋਰ ਨਾਲ ਇਕ ਪਟਾਕੇ ਦੀ ਅਵਾਜ ਸੁਨਾਈ ਦਿਤੀ, ਅਰ ਥੋੜਾ ਜਿਹਾ ਧੂੰਆ ਵੀ ਫੈਲ ਗਿਆ। ਸੋਮਦੱਤ ਨੇ ਘਬਰਾ ਕੇ ਹੱਥ ਰੋਕ ਲਿਆ ਅਰ ਦੋਵੇਂ ਉਸ ਪਟਾਕੇ ਦੀ ਅਵਾਜ ਨਾਲ ਕੰਬ ਗਏ। ਘੋੜੇ ਹਿਨ ਹਿਨਾਨ ਲੱਗ ਪਏ। ਅਜੇ ਕੁਝ ਗੱਲ ਬਾਤ ਨਹੀਂ ਹੋਈ ਸੀ, ਕਿ ਪੂਰਬ ਵੱਲੋਂ ਜਿਧਰ ਦੂਰਤੱਕ ਖੁਲਾ ਮਦਾਨ ਸੀ ਇਕ ਬੜਾ ਜਬਰਦਸਤ ਸ਼ੇਰ ਗਰਜਦਾ ਹੋਇਆ ਇਨ੍ਹਾਂ ਦੇ ਪਾਸੇ ਆਉਂਦਾ ਨਜਰੀ ਪਿਆ। ਕੁਮਾਰ ਨੇ ਝੱਟ ਆਪਨੀ ਤਲਵਾਰ ਕੱਢ ਲਈ ਅਰ ਘਬਰਾ ਕੇ ਸ਼ੇਰ ਵੱਲ ਦੌੜੇ। ਸੋਮਦੱਤ ਦਾ ਡਰਦਿਆਂ ਮਾਰਿਆਂ ਪਜਾਮਾ ਖਰਾਬ ਹੋ ਗਿਆ। ਇਕ ਤਾਂ ਸ਼ੇਰ ਦਾ ਡਰ, ਦੂਜੇ ਸ਼ੇਰਦਿਲ ਮਹਿੰਦ੍ਰ ਕੁਮਾਰ ਦਾ ਡਰ, ਕਿ ਜਿਨ੍ਹਾਂ ਨੇ ਇਸਨੂੰ ਤਲਵਾਰ ਚੁਕਿਆਂ ਆਪਨੇ ਪਿਛੇ ਵੇਖ ਨਾਂ ਲਿਆ ਹੋਵੇ।

# ਛੇਵਾਂ ਕਾਂਡ

ਸ਼ਿਵਪੁਰੀ ਦੇ ਕਿਲੇ ਦੇ ਅੰਦਰ ਰਾਜਾ ਗਿਰਵਰ ਸਿੰਘ ਆਪਣੇ ਇਕ ਅਰਾਮ ਕਮਰੇ ਵਿਚ ਬੈਠੇ ਹੋਏ ਇਸ ਗੱਲ ਦੀ ਖੁਸ਼ੀ ਮਨਾ ਰਹੇ ਹਨ ਕਿ ਜੋ ਰੁਪਯਾ ਮਦਨਿਰੰਜਨੀ ਦੇ ਵਿਆਹ ਵਿਚ ਖਰਚ ਹੁੰਦਾ ਉਹ ਸਭ ਬਚ ਗਿਆ। ਹਰੀਦਤ ਦੀ ਖੈਰਖਾਹੀ ਉਨਹਾਂ ਦੇ ਦਿਲ ਵਿਚ ਘਰ ਕਰ ਗਈ। ਉਨਹਾਂ ਹੁਣ ਇਹ ਪ੍ਰਨ ਕਰ ਲਿਆ ਹੈ ਕਿ ਅਗੋਂ ਜੋ ਕੰਮ ਕਰਾਂਗਾ, ਉਸ ਵਿਚ ਹਰੀਦਤ ਦੀ ਸਲਾਹ ਜਰੂਰ ਲੈ ਲਿਆ ਕਰਾਂਗੇ। ਕਿਉਂ ਕਿ ਉਹ ਬੜਾ ਹੁਸ਼ਿਆਰ ਅਰ ਲਾਇਕ ਮੰਤ੍ਰੀ ਹੈ, ਉਸਨੇ ਇਸ ਯਤਨ ਨਾਲ ਮਦਨਿਰੰਜਨੀ ਨੂੰ ਖਪਾ ਦਿਤਾ ਕਿ ਕਿਸੇ ਨੂੰ ਜ਼ਰਾ ਭੀ ਖਬਰ ਨਾਂ ਹੋਈ। ਉਸ ਦਿਨ ਜੇ ਮੈਂ ਮਦਨਿਰੰਜਨੀ ਨੂੰ ਮਾਰ ਸੁਟਦਾ ਤਾਂ ਇਹ ਗੱਲ ਛਪੀ ਨਾਂ ਰਹਿੰਦੀ। ਮੇਰੀ ਬੜੀ ਬਦਨਾਮੀ ਹੋ ਜਾਂਦੀ। ਇਹ ਹਰੀਦਤ ਦਾ ਹੀ ਕੰਮ ਸੀ ਕਿ ਉਸਨੇ ਮੇਰੀ ਨਿੰਦਿਆ ਨਾਂ ਹੋਣ ਦਿਤੀ, ਅਰ ਉਸਨੇ ਕਿਸੇ ਗੁਪਤ ਰੀਤ ਨਾਲ ਇਹ ਕੰਮ ਕੀਤਾ॥

ਇਸੇ ਤਰਾਂ ਦੀਆਂ ਗੱਲਾਂ ਉਹ ਆਪਨੇ ਮਨ ਵਿਚ ਸੋਚ ਰਹੇ ਹਨ। ਓਹਨਾਂ ਨੂੰ ਆਪਣੀ ਸਪੁਤ੍ਰੀ ਦਾ ਨਾਮ

ਮਾਤ੍ਰ ਵੀ ਸ਼ੋਕ ਨਹੀਂ। ਹੁਣ ਉਹ ਸਿਰਫ ਹਰੀਦਤ ਦੇ ਆਉਨ ਦੀ ਰਾਹ ਵੇਖ ਰਹੇ ਹਨ। ਉਧਰ ਰਾਨੀ ਮੋਹਨ ਕੁਵਰ ਜਨਾਨੇ ਮਹਲ ਵਿਚ ਇਕ ਪਲੰਘ ਤੇ ਬੈਠੀ ਹੋਈ ਨੂੰ ਆਪਣੀ ਪਿਆਰੀ ਅਰ ਇਕਲੌਤੀ ਪੁਤਰੀ ਮਦਨਰੰਜਨੀ ਦੇ ਆਉਣ ਦੀ ਆਸ਼ਾ ਲਗ ਰਹੀ ਹੈ। ਉਹ ਜਾਨਦੀ ਹੈ ਕਿ ਰਾਜਾ ਜੀ ਉਸਨੂੰ ਕੁਝ ਸਮਝਾ ਰਹੇ ਹੋਣਗੇ ਏਸ ਲਈ ਅਜੇ ਤਕ ਨਹੀ ਆਈ। ਗਿਰਵਰ ਸਿੰਘ ਕਦੀ ਕਦੀ ਉਸਨੂੰ ਬੁਲਾ ਕੇ ਸੈਆਂ ਤਰਾਂ ਦੀਆਂ ਗੱਲਾਂ ਸਮਝਾਇਆ ਕਰਦੇ ਸਨ। ਅਰ ਉਸਨੂੰ ਉਮਾਦਤ ਦੇ ਨਾਲ ਵਿਆਹ ਕਰ ਲੈਣ ਤੇ ਰਾਜ਼ੀ ਕੀਤਾ ਚਾਹੁੰਦੇ ਸਨ। ਪਰੰਤੂ ਉਹ ਕੁਝ ਜਵਾਬ ਹੀ ਨਹੀ ਦੇਂਦੀ ਸੀ। ਅਜ ਵੀ ਸਾਡੀ ਰਾਨੀ ਇਹੋ ਸਮਝ ਰਹੀ ਹੈ ਕਿ ਮਦਨਰੰਜਨੀ ਥੋੜੀ ਦੇਰ ਵਿਚ ਆਉਂਦੀ ਹੋਵੇਗੀ॥

ਜਦ ਮਮੂਲੀ ਤੋਂ ਜ਼ਿਆਦਾ ਦੇਰ ਹੋਗਈ ਤਾਂ ਰਾਨੀ ਮੋਹਨ ਕੁਵਰ ਨੇ ਇਕ ਲੌਂਡੀ ਬਾਹਰਭੇਜੀ ਕਿ ਮਦਨਰੰਜਨੀ ਨੂੰ ਬੁਲਾ ਲਿਆਵੇ। ਲੌਂਡੀ ਚਲੀ ਗਈ ਅਰ ਥੋੜੀ ਦੇਰ ਪਿਛੋਂ ਵਾਪਸ ਆਈ। ਰਾਨੀ ਉਸਨੂੰ ਇਕੱਲੀ ਆਉਂਦੀ ਵੇਖ ਹਰਾਨੀ ਨਾਲ ਬੋਲੀ– "ਕੀ ਮਦਨਿਰੰਜਨੀ ਨਹੀਂ ਆਈ? ਉਥੇ ਕੀ ਕਰ ਰਹੀ ਹੈ"। ਲੌਂਡੀ ਬੋਲੀ– ਸਿਵਾ ਮਹਾਂਰਾਜ ਜੀ ਦੇ ਹੋਰ ਦੂਜਾ ਉਥੇ ਕੋਈ ਭੀ ਨਹੀ ਹੈ। ਮੈਂ ਉਨਹਾਂ ਕੋਲੋਂ ਪੁਛਿਆ ਕਿ ਕੁਮਾਰੀ ਜੀ ਕਿਥੇ ਹਨ? ਤਾਂ ਉਨਹਾਂ ਨੇ ਜਵਾਬ ਦਿਤਾ ਕਿ ਉਹ ਏਥੋਂ

ਚਲੀ ਗਈ ਹੈ ॥

ਇਸ ਗਲ ਦੇ ਸੁਨਦਿਆਂ ਹੀ ਹੋਸ਼ ਹਵਾਸ ਜਾਂਦੇ ਰਹੇ, ਉਠਕੇ ਘਬਰਾਈ ਹੋਈ ਤੁਰਤ ਰਾਜੇ ਦੇ ਕੋਲ ਪਹੁੰਚੀ ਅਰ ਮਦਨਰੰਜਨੀ ਦਾ ਹਾਲ ਪੁਛਿਆ । ਉਨਹਾਂ ਨੇ ਪਹਿਲਾਂ ਦੀ ਤਰਾਂ ਫੇਰ ਇਹੋਹੀ ਕਹਦਿਤਾ,ਉਹ ਇਥੋਂ ਚਲੀ ਗਈ ਹੈ। ਇਸ ਉਤੇ ਰਾਨੀ ਪੂਰੀ ਤਰਾਂ ਖਟਕ ਗਈ ਅਰ ਅਖਾਂ ਵਿਚ ਅਬਰੂ ਭਰ ਫੇਰ ਰਾਜੇ ਨੂੰ ਬੋਲੀ- ਸਚ ਬੋਲੋ ਤਾਂ ਰਾਜੇ ਨੇ ਗੁਸੇ ਹੋਕੇ ਕਿਹਾ 'ਮੈਂ ਕੀ ਜਾਣਾਂ'! ਮਰ ਗਈ ਹੋਵੇਗੀ। ਇਹ ਸੁਣਦਿਆਂ ਹੀ ਰਾਨੀ ਮੋਹਨ ਕੁਵਰ ਦੇ ਦਿਲ ਤੇ ਇਕ ਤੀਰ ਜਿਹਾ ਲਗਾ। ਉਹ ਤਾਬ ਨਾ ਲਾ ਸਕੀ ਅਰ 'ਹਾਏ ਕੁਮਾਰੀ'! ਕਹਿੰਦੀ ਹੋਈ ਜ਼ਮੀਨ ਤੇ ਡਿਗ ਆਪਨੀ ਛਾਤੀ ਪਿਟਨ ਲਗੀ ਅਰ ਜਰਾ ਦੇਰ ਵਿਚ ਬੇਹੋਸ਼ ਹੋਗਈ ਇਸਦੀ ਦਸ਼ਾ ਦੇਖ ਸਭ ਲੌਂਡੀਆਂ ਜੋ ਉਥੇ ਸਨ ਇਕੋ ਵਾਰ ਰੋ ਉਠੀਆਂ। ਕਈਆਂ ਨੇ ਮਿਲਕੇ ਰਾਨੀ ਨੂੰ ਸੰਭਲਿਆ ਅਰ ਬਹੁਤ ਮੁਸ਼ਕਲ ਨਾਲ ਉਸੇ ਤਰਾਂ ਉਸਨੂੰ ਉਠਾਕੇ ਮਹੱਲ ਵਿਚ ਲੈ ਗਈਆਂ॥

ਕਈ ਲੌਂਡੀਆਂ ਜੋ ਰਾਨੀ ਜੀਦੇ ਨਾਲ ਬਾਹਰ ਨਾਂ ਗਈਆਂ ਸਨ, ਜਿਨਹਾਂ ਨੂੰ ਅਜੇ ਤਕ ਇਹ ਵੀ ਮਲੂਮ ਨਹੀਂ ਸੀ ਕਿ ਰਾਨੀ ਜੀਦੀ ਏਹ ਦਸ਼ਾ ਕਿਉਂ ਹੋਈ, ਉਹ ਆਪਸ ਵਿਚ ਕਾਨਾਫੂਸੀ ਕਰਨ ਲਗੀਆਂ। ਬਾਂਦੀਆਂ ਨੇ ਰਾਨੀ ਦੇ ਹਥ ਪੈਰ ਮਲੇ। ਗੁਲਾਬ, ਕਿਉੜਾ, ਲਖਲਖਾ ਸੰਘਾਇਆ। ਥੋੜੀ ਦੇਰ ਵਿਚ ਰਾਨੀ ਨੂੰ ਹੋਸ਼ ਆਈ

ਹਾਂ ਫੇਰ ਉਸ ਦੇ ਮੂੰਹ ਵਿਚੋਂ, 'ਹਾਏ ਕੁਮਾਰੀ ਮਦਨਿਰੰਜਨੀ ਤੂੰ ਕਿਥੇ ਹੈਂ? ਜਲਦੀ ਆ ਮੇਰੀ ਜਾਨ ਗਈ' ਆਦਿਕ ਸ਼ਬਦ ਬੜੇ ਜ਼ੋਰ ਸ਼ੋਰ ਨਾਲ ਨਿਕਲਨ ਲਗੇ ਅਰ ਲੌਂਡੀਆਂ ਵੀ ਅਥਰੂ ਵਗਾਨ ਲਗੀਆਂ। ਥੋੜੀ ਦੇਰ ਤਕ ਇਹੋ ਦਸ਼ਾ ਰਹੀ। ਫੇਰ ਲੌਂਡੀਆਂ ਨੇ ਅਪਨੇ ੨ ਮਨ ਨੂੰ ਧਵੋ ਦੇਕੇ ਰਾਨੀ ਨੂੰ ਸਮਝਾਇਆ। ਤਸੱਲੀ ਦਿਤੀ, ਅਰ ਪੁਛਨ ਲਗੀ ਆਂ ਕਿ ਆਪਨੂੰ ਇਹ ਕਿਸਤਰਾਂ ਵਿਸਵਾਸ ਹੋਇਆ ਕਿ ਕੁਮਾਰੀ ਜੀ ਇਥੇ ਨਹੀ ਹਨ ? ਰਾਨੀ ਮੋਹਨਕੁਵਰ ਨੇ ਰੋਕੇ ਪਹਿਲੇ ਦਿਨ ਦਾ ਸਭ ਹਾਲ, ਜਦ ਰਾਜਾ ਤਲਵਾਰ ਲੈ ਕੇ ਮਦਨਿਰੰਜਨੀ ਤੇ ਦੌੜਿਆ ਸੀ, ਦਸਿਆ। ਇਹ ਗੱਲ ਰਾਨੀ ਨੇ ਨਿੰਦਿਆ ਦੇ ਡਰ ਕਰਕੇ ਛਪਾ ਰਖੀ ਸੀ। ਰਾਨੀ ਮੋਹਨ ਕੁਵਰ ਨੇ ਲੌਂਡੀਆਂ ਨੂੰ ਕਿਹਾ— ਜਿਥੋਂ ਤਕ ਮੈਂ ਜਾਨਦੀ ਹਾਂ ਰਾਜੇ ਨੇ ਲਾਲਚ ਕਰਕੇ ਮੇਰੀ ਪਿਆਰੀ ਕੁਮਾਰੀ ਨੂੰ ਮਾਰ ਸੁਟਿਆ ਹੈ। ਇਹ ਗੱਲਾਂ ਸਭ ਹਰੀਦਤ ਦੀਆਂ ਹਨ। ਉਸਨੇ ਅਪਨੇ ਲੜਕੇ ਦੇ ਨਾਲ ਕੁਮਾਰੀ ਦਾ ਵਿਆਹ ਕਰਨਾ ਚਾਹਿਆ ਸੀ। ਜਦ ਮੈਂ ਮਨਜ਼ੂਰ ਨਾਂ ਕੀਤਾ ਤਾਂ ਜਰੂਰ ਉਸਨੇ ਰਾਜੇ ਨੂੰ ਇਹ ਸਲਾਹ ਦਿਤੀ ਹੋਵੇਗੀ ਕਿ ਮਦਨਰੰਜਨੀ ਨੂੰ ਇਸ ਦੁਨੀਆ ਤੋਂ ਕਢਿਆ ਜਾਏ (ਰੋਂਦੀ ਹੋਈ) ਅਰੇ ਦੁਸ਼ਟ! ਅਧਰਮੀ, ਚੰਡਾਲ ਹਰੀਦਤ ਕੀ ਤੈਨੂੰ ਹਾਲੀ ਮੌਤ ਨ ਆਵੇਗੀ ? ਪ੍ਰਮਾਤਮਾ ਤੋਂ ਬਚਕੇ ਤੂੰ ਕਿਥੇ ਜਾ ਸੱਕਦਾ ਹੈ ? ਉਹ ਬੜਾ ਨਿਆਏ ਕਾਰੀ ਹੈ, ਹਾਏ! ਮੈਨੂੰ ਇਹ ਵੀ ਤਾਂ ਨਹੀਂ ਮਲੂਮ ਕਿ ਉਸ ਵਿਚਾਰੀ ਦੀ ਲਾਸ਼

ਕਿਥੋਂ ਸੁਟੀ ਗਈ ਹੈ ? ਜੋ ਉਸ ਨੂੰ ਇਕ ਵਾਰੀ ਵੇਖਕੇ ਛੇਗੀਤਰਾਂ ਰੋ ਲੈਂਦੀ। ਅਰੇ! ਕੋਈ ਇਹ ਹੀ ਖਬਰ ਲਿਆਓ ਕਿ ਉਸਦੀ ਲਾਸ਼ ਕਿਥੇ ਹੈ? ਅਜਿਹੀਆਂ ੨ ਗੱਲਾਂ ਰਾਣੀ ਦੇ ਮੂੰਹ ਵਿਚੋਂ ਨਿਕਲਦਿਆਂ ੨ ਹਿੜਕੀ ਬੱਝ ਗਈ ਅਰ ਓਹ ਫੇਰ ਨਾ ਬੋਲ ਸੱਕੀ। ਇਸ ਸਮੇਂ ਮਹਲ ਵਿਚ ਬੜਾ ਕੁਹਰਾਮ ਮੱਚ ਰਿਹਾ ਸੀ, ਪ੍ਰੰਤੂ ਸਾਡੇ ਮਹਾਰਾਜ ਅਧਿਰਾਜ ਸ੍ਰੀ ਗਿਰਵਰ ਸਿੰਘ ਨੂੰ ਕਿਸੇ ਗੱਲ ਦੀ ਪ੍ਰਵਾਹ ਹੀ ਨਹੀਂ ਉਹ ਆਪਨੇ ਅਰਾਮ ਕਮਰੇ ਵਿਚ ਇਕ ਪਲੰਗ ਤੇ ਬੈਠੇ ਚੈਨ ਉਡਾ ਰਹੇ ਹਨ। ਉਹਨਾਂ ਨੂੰ ਮਹਲ ਦੀ ਚਿਲੀ ਪੁਕਾਰਾਂ ਜਾਂ ਰੋਨੇ ਪਿਟਨੇ ਨਾਲ ਕੋਈ ਮਤਲਬ ਹੀ ਨਹੀਂ। ਉਹ ਆਪਨੇ ਮਨ ਵਿਚ ਇਹ ਕਹਿ ਰਹੇ ਹਨ, ਹੁਣ ਥੋੜੀ ਦੇਰ ਵਿਚ ਸਭ ਰੋ ਰੁ ਕੇ ਚੁਪ ਹੋ ਜਾਨਗੀਆਂ। ਏਹ ਕੈਸੀਆਂ ਮੂਰਖ ਹਨ, ਕਿ ਇਕ ਜਾਨ ਦੇ ਪਿਛੇ ਇੰਨਾਂ ਹਾਏ, ਹਾਏ, ਕਰਦੀ-ਆਂ ਹਨ। ਇਹ ਸਭ ਨਾਲਾਇਕ ਸਾਡੇ ਰੁਪੈਯੇ ਦਾ ਕੁਝ ਵੀ ਧਿਆਨ ਨਹੀਂ ਕਰਦੀਆਂ।

ਗਿਰਵਰ ਸਿੰਘ ਨੂੰ ਹਰੀਦੱਤ ਦੇ ਵਾਪਸ ਆਉਨ ਦੀ ਆਸ਼ਾ ਵਿਚ ਅਰ ਰਾਣੀ ਮੋਹਨ ਕੁੰਵਰ ਨੂੰ ਮਦਨਿਰੰਜਨੀ ਦੇ ਸ਼ੋਕ ਵਿਚ ਸਾਰੀ ਰਾਤ ਜਾਗਦਿਆਂ ਹੀ ਬੀਤਗਈ, ਕਿਸੇ ਦੀ ਜ਼ਰਾ ਵੀ ਅੱਖ ਨ ਲੱਗੀ। ਸਵੇਰਾ ਹੋਣ ਤੇ ਰਾਜੇ ਨੂੰ ਇਹ ਫਿਕਰ ਹੋਇਆ, ਕਿ ਹਰੀਦਤ ਹਾਲੀ ਤਕ ਵਾਪਸ ਕਿਉਂ ਨਹੀਂ ਆਇਆ। ਉਸਨੇ ਹਰੀਦਤ ਦੇ ਘਰ ਆਦਮੀ ਭੇਜਿਆ ਕਿ ਪਤਾ ਕਰੇ ਉਹ ਕਿਥੇ ਹੈ ? ਥੋੜੇ ਚਿਰ ਪਿਛੋਂ

ਉਸ ਆਦਮੀ ਨੇ ਜੋ ਗਿਆ ਸੀ, ਵਾਪਸ ਆ ਕੇ ਕਿਹਾ ਕਿ ਹਾੜ ਤੋਂ ਹਰੀਦਤ ਜੀ ਘਰ ਨਹੀ ਹਨ ਅਰ ਨਾ ਉਮਾ ਦਤ ਦਾ ਹੀ ਪਤਾ ਹੈ। ਇਸ ਗਲ ਦੇ ਸੁਨਦਿਆਂ ਹੀ ਰਾਜਾ ਗਿਰਵਰ ਸਿੰਘ ਨੂੰ ਬੜਾ ਫਿਕਰ ਲਗ ਗਿਆ। ਉਸਦੇ ਮਨ ਵਿਚ ਇਹ ਗੱਲ ਜੰਮ ਗਈ ਕਿ ਉਹ ਦੋਵੇਂ ਮਦਨ ਰੰਜਨੀ ਨੂੰ ਲੈਕੇ ਕਿਧਰੇ ਚਲੇ ਗਏ ਹਨ, ਕਿਉਂਕਿ ਉਮਾਦੱਤ ਅਜੇ ਤਕ ਨਹੀਂ ਦਿਸਦਾ, ਹਰੀਦਤ ਨੇ ਜਰੂਰ ਚਲਾਕੀ ਵਿਖਾਈ, ਮੈਨੂੰ ਧੋਖਾ ਦਿਤਾ, ਉਹ ਆਪਨੇ ਲੜਕੇ ਨਾਲ ਵਿਆਹ ਕਰਨਾ ਚਾਹੁੰਦਾ ਹੀ ਸੀ। ਇਹ ਮੌਕਾ ਉਸਨੂੰ ਚੰਗਾ ਹੱਥ ਲਗਿਆ। ਉਮਾਦਤ ਨੇ ਉਸਨੂੰ ਖੂਬ ਭੜਕ ਦਿਤੀ ਹੋਵੇਗੀ, ਨਹੀਂ ਤਾਂ ਹਨ ਤੋੜਕ ਉਹ ਜਰੂਰ ਵਾਪਸ ਆ ਜਾਂਦਾ, ਐਨੀ ਦੇਰ ਕਦੀ ਨ ਰੁਕਦਾ। ਇਹ ਸੋਚਕੇ ਉਸਨੇ ਕਈ ਸਵਾਰ ਚੋਹੀਂ ਪਾਸੀ ਦੌੜਾਏ ਅਰ ਤਾਕੀਦ ਕਰ ਦਿਤੀ ਕਿ ਜਿਥੇ ਕਿਧਰੇ ਹਰੀਦੱਤ ਜਾਂ ਉਮਾਦੱਤ ਦਾ ਪਤਾ ਲਗੇ ਗਰਿਫਤਾਰ ਕਰ ਲਿਆਓ। ਇਸੇ ਕੰਮ ਲਈ ਦਸ ਆਦਮੀ ਹਰੀਦੱਤ ਦੇ ਘਰ ਤੇ ਵੀ ਮੁਕਰਰ ਕਰ ਦਿਤੇ। ਇਸ ਤੋਂ ਪਿਛੋਂ ਉਸਨੇ ਆਪਣੀ ਰਾਣੀ ਨੂੰ ਬੁਲਾ ਕੇ ਕਿਹਾ, ਹੁਣ ਤੁਸੀ ਨ ਘਬਰਾਓ ਤੁਹਾਡੀ ਕੁਮਾਰੀ ਮੋਈ ਨਹੀਂ ਜੀਉਂਦੀ ਹੈ। ਹਰੀਦੱਤ ਜਾਂ ਉਮਾਦਤ ਉਸਨੂੰ ਨਾਲ ਲੈਕੇ ਕਿਧਰੇ ਚਲੇ ਗਏ ਹਨ, ਮਹਲ ਵਿੱਚ ਇਹ ਗੱਲ ਸਭ ਨੂੰ ਕਹਿਦਿਓ ਕਿ ਮਦਨਿਰੰਜਨੀ ਦਾ ਕੁਝ ਹਾਲ ਕਿਸੇ ਨੂੰ ਨਾਂ ਕਹਿਣ ਜੋ ਏਹ ਗੱਲ ਮਹਲ ਤੋਂ ਬਾਹਰ ਨਿਕਲੀ ਤਾਂ ਇਕ

ਪਾਸਿਓਂ ਸਭ ਨੂੰ ਸਜ਼ਾ ਦਿਆਂਗਾ। ਜਿਸ ਤਰਾਂ ਹੋ ਸੱਕੇ ਚੁਪਚੁ ਰੀਤ ਨਾਲ ਸਭ ਕੁਮਾਰੀ ਦਾ ਪਤਾ ਕੱਢਨ, ਅਰ ਜੋ ਪਤਾ ਲੈਕੇ ਸਾਨੂੰ ਖ਼ਬਰ ਕਰੇਗਾ। ਉਸ ਨੂੰ ਇਨਾਮ ਵੀ ਮਿਲੇਗਾ। ਮੈਂ ਹਰੀ ਦੱਤ ਅਰ ਉਮਾਦੱਤ ਦੀ ਤਲਾਸ਼ ਵਿਚ ਬਹੁਤ ਆਦਮੀ ਭੇਜੇ ਹਨ।

ਇਹ ਸੁਨਕੇ ਰਾਣੀ ਨੂੰ ਕੁਝ ਧਰੋ ਹੋਇਆ, ਅਰਇਹ ਜਾਨਕੇ ਕਿ ਮਦਨਰੰਜਨੀ ਅਜੇ ਜੀਉਂਦੀ ਹੈ, ਉਸਦਾ ਸ਼ੋਕ ਕੁਝ ਘੱਟ ਹੋਇਆ। ਰਾਨੀ ਨੇ ਮਹਲ ਵਿਚ ਆਕੇ ਜੋ ਕੁਝ ਰਾਜਾ ਜੀ ਦੀ ਜ਼ੁਬਾਨੀ ਸੁਣਿਆ ਸੀ, ਸਭ ਨੂੰ ਦੱਸਿਆ। ਜਿਸ ਨਾਲ ਮਹਲ ਦਾ ਰੋਨਾ ਪਿਟਨਾ ਬੰਦ ਹੋ ਗਿਆ। ਰਾਜੇ ਨੇ ਇਹ ਹਾਲ ਛਪਾਨਾ ਚਾਹਿਆ, ਪਰ ਸਭ ਵਿਰਥਾ ਹੋਇਆ। ਉਸੇ ਦਿਨ ਸਾਰੇ ਸ਼ਹਿਰ ਵਿਚ ਇਹ ਖ਼ਬਰ ਫੈਲ ਗਈ ਕਿ ਹਰੀਦਤ ਅਰ ਉਮਾਦਤ ਮਦਨਿਰੰਜਨੀ ਨੂੰ ਕਿਧਰੇ ਭਜਾ ਲੈਗਏ ਹਨ। ਧ੍ਰਿਕਾਰ ਹੈ! ਸੌ ਵਾਰ ਧ੍ਰਿਕਾਰ ਅਜਹੇ ਸੁਮੱਤ ਤੇ, ਜਿਸ ਨੇ ਇਹ ਦਿਨ ਵਿਖਾਇਆ।

## ਕਾਂਡ ਸੱਤਵਾਂ

ਸ਼ੇਰ ਨੂੰ ਆਪਣੇ ਵਲ ਆਉਂਦਾ ਵੇਖ, ਸਾਡੇ ਸ਼ੇਰ ਦਿਲ ਮਹਿੰਦਰ ਕੁਮਾਰ ਜੀ ਤਲਵਾਰ ਕੱਢ ਉਸ ਵਲ ਝਪਟੇ, ਉਹ ਪਤਾ ਨਹੀ ਕਿਥੇ ਬੈਠਾ ਸੀ, ਜੋ ਪਟਾਕੇ ਦੀ ਅਵਾਜ਼ ਨਾਲ ਨਿਕਲਕੇ ਇਨਹਾਂ ਵਲ ਦੌੜਿਆ। ਉਸ ਸਮੇਂ ਸ਼ੇਰ ਦੀ ਦਹਾੜ ਨਾਲ ਕੁਮਾਰ ਅਰ ਸੋਮਦਤ ਦੀ ਨਜ਼ਰ ਤੁਰਤ

ਉਸੇ ਪਾਸੇ ਗਈ ਜਿਧਰੋਂ ਉਹ ਦੌੜਿਆ ਰਿਹਾ ਸੀ । ਉਸ
ਪਾਸੇ ਬਿਲਕੁਲ ਖੁਲਾ ਮੈਦਾਨ ਸੀ ਵਿਚਕਾਰ ਕਿਸੇ ਬ੍ਰਿਛ
ਦੀ ਛਾਂ ਨਹੀ ਸੀ, ਅਰ ਚਾਂਦਨੀ ਖੂਬ ਸਾਫ ਫੈਲੀ ਹੋਈ ਸੀ
ਏਸ ਲਈ ਉਹ ਦੂਰ ਤੋਂ ਹੀ ਆਉਂਦਾ ਦਿਖਾਈ ਦਿਤਾ ।
ਕੁਮਾਰ ਨੇ ਜਲਦੀ ਕਰਕੇ ਘੋੜੇ ਤੇ ਸਵਾਰ ਹੋਣਾ ਵੀ ਪਸੰਦ
ਨਾਂ ਕੀਤਾ ਅਰ ਇਸ ਖਿਆਲ ਨਾਲ ਕਿ ਜੇ ਮੈਂ ਇਥੇ ਉਸ
ਦਾ ਮੁਕਾਬਲਾ ਕਰਾਂਗਾ, ਤਾਂ ਸ਼ਾਇਦ ਉਹ ਮਦਨਰੰਜਨੀ ਤੇ
ਝਪਟੇ । ਝਟ ਅਗੇ ਵਲ (ਜਿਧਰੋਂ ਸ਼ੇਰ ਆ ਰਿਹਾ ਸੀ) ਵਧ
ਗਏ । ਅਜੇ ਦਸ ਗਜ਼ ਵੀ ਨਹੀ ਗਏ ਸਨ, ਕਿ ਓਹ ਉਛਲ
ਦਾ ਕੁਦਦਾ ਪਾਸ ਆ ਪਹੁੰਚਿਆ । ਕੁਮਾਰ ਸੈਂਕੜੇ ਸ਼ੇਰ
ਖਿਡਾ ਖਿਡਾ ਕੇ ਮਾਰ ਚੁਕੇ ਸਨ, ਉਨਹਾਂ ਦੀਆਂ ਚਾਲਬਾਜ਼ੀ
ਆਂ ਤੋਂ ਖੂਬ ਹੁਸ਼ਿਆਰ ਹੋ ਚੁਕੇ ਸਨ । ਪਹਿਲਾਂ ਤਾਂ ਓਹ
ਚੁਪ ਖਲੋਤੇ ਰਹੇ ਜਦ ਓਸਨੇ ਬਿਲਕੁਲ ਕੋਲ ਆਨਕੇ ਹਮਲਾ
ਕਰਨਾ ਚਾਹਿਆ ਤਾਂ ਚਲਾਕੀ ਨਾਲ ਪੈਂਤੜਾ ਬਦਲ ਓਸ ਦੇ
ਪਿਛੇ ਪਹੁੰਚ ਤਲਵਾਰ ਦਾ ਇਕ ਅਜਿਹਾ ਹਥ ਓਸਦੀ ਕੰਡ
ਤੇ ਜਮਾਇਆ ਕਿ ਜਿਸ ਨਾਲ ਓਹ ਜ਼ਖਮੀ ਹੋ ਗਿਆ ਅਰ
ਬੜੀ ਅਵਾਜ ਨਾਲ ਦਹਾੜਕੇ ਗੁਸੇ ਵਿਚ ਆਕੇ ਕੁਮਾਰ ਵਲ
ਦੌੜਿਆ ਉਨਹਾਂ ਨੇ ਫੇਰ ਧੋਖਾ ਦੇਕੇ ਤਲਵਾਰ ਚਲਾਈ
ਜਦ ਓਹ ਕੁਮਾਰ ਵਲ ਆਉਂਦਾ ਤਾਂ ਓਹ ਝਟ ਉਛਲਕੇ
ਉਸਦੇ ਪਿਛੇ ਪਹੁੰਚ ਆਪਨਾ ਵਾਰ ਕਰਦੇ । ਇਸ ਵਿਚ
ਸੰਦੇਹ ਨਹੀ ਕਿ ਉਹ ਸ਼ੇਰ ਬੜਾ ਜ਼ਬਰਦਸਤ ਸੀ । ਕਈ
ਤਲਵਾਰਾਂ ਪਈਆਂ, ਬਿਲਕੁਲ ਜ਼ਖਮੀ ਹੋ ਗਿਆ ਪਰ

ਲਾਲ ਅਖਾਂ ਕਢੀ ਲੜਦਾ ਹੀ ਰਿਹਾ। ਕੁਮਾਰ ਜੀ ਸ਼ਿਕਾਰ ਦੀ ਵਿਦਿਆ ਵਿਚ ਨਿਪੁਨ ਸਨ। ਇਨਹਾਂ ਦਿਨਾਂ ਵਿਚ ਇਨਹਾਂ ਦਾ ਅਭਿਆਸ ਖੂਬ ਵਧਿਆ ਹੋਇਆ ਸੀ। ਇਨਹਾਂ ਦੇ ਸਾਹਮਨੇ ਉਹ ਵਿਚਾਰਾ ਕੀ ਚੀਜ਼ ਸੀ ? ਆਖਿਰ ਇਹ ਕਿ ਕੰਡ ਤੇ ਪੂਰਾ ਜ਼ਖਮ ਖਾਕੇ ਉਹ ਡਿਗ ਪਿਆ ਅਰ ਫੇਰ ਨਾਂ ਉਠ ਸਕਿਆ। ਉਸੀ ਸਮੇਂ ਸੋਮਦਤ ਜੋ ਡਰਦੇ ਮਾਰੇ ਇਕ ਬ੍ਰਿਛ ਦੀ ਆੜ ਵਿਚ ਛਪਿਆ ਖਲੋਤਾ ਸੀ, ਆਪਣੀ ਬਹਾਦਰੀ ਜਤਾਨ ਲਈ ਕੁਮਾਰ ਕੋਲ ਆ ਪਹੁੰਚਿਆ ਪਹਿਲੀ ਵਾਰ ਜਦ ਸ਼ੇਰ ਗਰਜਿਆ ਸੀ, ਤਾਂ ਮਦਨਿਰੰਜਨੀ ਨੇ ਜ਼ਰਾ ਜ਼ਰਾ ਹੱਥ ਪੈਰ ਹਲਾਏ ਸਨ, ਪਰ ਕੁਮਾਰ ਨੇ ਉਸ ਨੂੰ ਨਾਂ ਵੇਖਿਆ, ਉਹ ਉਸੇ ਸਮੇਂ ਤਲਵਾਰ ਕਢ ਸ਼ੇਰ ਨਾਲ ਲੜਨ ਚਲੇ ਗਏ। ਜਲਦੀ ਦੇ ਕਾਰਨ ਕੁਝ ਗੱਲ ਵੀ ਨਾ ਕਰ ਸੱਕੇ। ਉਹਨਾ ਦੇ ਜਾਨ ਦੇ ਪਿਛੋਂ ਜਦ ਸੋਮਦੱਤ ਨੇ ਵੇਖਿਆ ਕਿ ਉਹ ਸ਼ੇਰ ਨਾਲ ਲੜ ਰਹੇ ਹਨ ਅਰ ਮਦ ਨਿਰੰਜਨੀ ਹੋਸ਼ ਵਿਚ ਆਇਆ ਚਾਹੁੰਦੀ ਹੈ ਤਾਂ ਉਸ ਨੇ ਕੋਈ ਦਵਾ ਆਪਨੇ ਥੈਲੇ ਵਿਚੋਂ ਕੱਢਕੇ ਉਸਨੂੰ ਸੁੰਘਾ ਦਿਤੀ ਜਿਸ ਨਾਲ ਉਹ ਥੋੜੀ ਦੇਰ ਲਈ ਫੇਰ ਅਚੇਤ ਹੋ ਗਈ। ਸੋਮਦੱਤ ਨੇ ਸੋਚ ਰੱਖਿਆ ਸੀ ਕਿ ਜਦ ਤੱਕ ਕੁਮਾਰ ਨੂੰ ਨਾ ਮਾਰ ਲਵਾਂਗਾ, ਮਦਨਿਰੰਜਨੀ ਨੂੰ ਬੇਹੋਸ਼ ਹੀ ਰੱਖਾਂਗਾ, ਜਿਸ ਨਾਲ ਇਸ ਨੂੰ ਕੁਮਾਰ ਦਾ ਕੁਝ ਹਾਲ ਮਲੂਮ ਨ ਹੋਵੇ। ਸੋਮਦੱਤ ਸਮਝਦਾ ਸੀ, ਕਿ ਕੁਮਾਰ ਨੇ ਉਸਨੂੰ ਆਪਨੇ ਪਿਛੇ ਨੰਗੀ ਤਲਵਾਰ ਲਈ ਵੇਖ ਲਿਆ ਹੈ ਅਰ

ਉਨ੍ਹਾਂ ਨੂੰ ਇਸ ਉਤੇ ਸ਼ੱਕ ਹੋ ਗਿਆ ਹੋਵੇਗਾ, ਪਰ ਅਜਿਹਾ ਨ ਹੋਇਆ, ਕੁਮਾਰ ਇਨੇਂ ਸਿਧੇ ਸੁਭਾਵਦੇ ਆਦਮੀ ਸਨ ਕਿ ਉਹਨਾਂ ਨੂੰ ਜਰਾ ਵੀ ਸੋਮਦੱਤ ਤੇ ਸ਼ੱਕ ਨਾ ਹੋਇਆ। ਪ੍ਰੰਤੂ ਇਹਨਾ ਨੇ ਅਰੂਰ ਉਸਨੂੰ ਤਲਵਾਰ ਕੱਢੀ ਆਪਨੇ ਪਿਛੇ ਵੇਖਿਆ ਸਾ। ਉਹ ਇਹ ਨਹੀਂ ਜਾਨਦੇ ਸਨ ਕਿ ਸੋਮਦੱਤ ਉਹਨਾਂ ਦੇ ਨਾਲ ਵੈਰ ਕਰਨਾ ਚਾਹੁੰਦਾ ਹੈ। ਅਜਿਹਾ ਸਿਧਾ ਸੁਭਾਵ ਵੀ ਰੱਖਨ ਠੀਕ ਨਹੀਂ ਹੁੰਦਾ।

ਮਦ ਨਿਰੰਜਨੀ ਨੂੰ ਬੇਹੋਸ਼ੀ ਦੀ ਦਵਾ ਸੁੰਘਾ ਕੇ ਸੋਮਦੱਤ ਇਕ ਬ੍ਰਿਛ ਦੀ ਆੜ ਵਿਚ ਛਪ ਕੇ ਕੁਮਾਰ ਦੀ ਸੂਰਬੀਰਤਾ ਵੇਖਨ ਲੱਗਾ ਜਦ ਉਸਨੇ ਸਮਝਿਆ ਕਿ ਸ਼ੇਰ ਮਰਗਿਆ ਹੈ, ਤਾਂ ਉਹ ਕੁਮਾਰ ਦੇ ਕੋਲ ਆਇਆ।

ਕੁਮਾਰ—ਤੁਸੀ ਏਥੇ ਕਿਉਂ ਚਲੇ ਆਏ ਹੋ ? ਮਦ-ਨਿਰੰਜਨੀ ਅਕੱਲੀ ਪਈ ਹੋਈ ਹੈ।

ਸੋਮਦੱਤ—(ਮਦਨਿਰੰਜਨੀ ਵੱਲ ਹੱਥ ਚੁਕਕੇ) ਉਹ ਸਾਮਨੇ ਹੀ ਤਾਂ ਪਈ ਹੈ। ਕਿਧਰੇ ਦੂਰ ਥੋੜੀ ਹੈ ? ਮੈਂ ਜਦ ਵੇਖਿਆ ਕਿ ਆਪ ਬੜੀ ਦੇਰ ਤੋਂ ਅਕੱਲੇ ਲੜ ਰਹੇ ਹੋ, ਥੱਕ ਗਏ ਹੋਵੋਗੇ, ਇਸ ਲਈ ਮੈਂ ਵੀ ਆਪਦੀ ਸਹਾਇਤਾ........।

ਕੁਮਾਰ—ਮੇਰੀ ਸਾਹਾਇਤਾ ਦੀ ਕੀ ਲੋੜ ਸੀ ? ਖੈਰ ਹੱਛਾ ਏਹੜਾਂ ਦੱਸੋਂ, ਕਿ ਪਟਾਕਾ ਕਿਸਨੇ ਸੁਟਿਆ ਸੀ ? ਮੈਨੂੰ ਬੜਾ ਅਸਚਰਜ ਹੈ ਸ਼ੇਰ ਦੇ ਇਕੋ ਵਾਰ ਨਿਕਲ

ਆਉਨ ਕਰਕੇ ਮੈਂ ਉਸਦਾ ਹਾਲ ਮਲੂਮ ਨ ਕਰ ਸੱਕਿਆ
ਸੋਮਦੱਤ–ਉਥੇ ਤਾਂ ਅਜੇ ਤੋਕ ਕਿਸੇ ਦਾ ਪਤਾ ਨਹੀਂ
ਕੀ ਮਾਮਲਾ ਹੈ। ਮੈਂ ਬਰਾਬਰਾ ਚੌਹੀਂ ਪਾਸੀਂ ਵੇਖਦਾ ਰਿਹ
ਜਦ ਪਟਾਕੇ ਦੀ ਅਵਾਜ ਆਈ ਸੀ ਤਾਂ ਮੈਂ ਅਪਨੀ ਤਲਵਾਰ
ਕੱਢ ਲਈ ਸੀ ਇਸ ਖਿਆਲ ਨਾਲ ਕਿ ਸ਼ਾਇਦ ਕੋਈ
ਦੁਸ਼ਮਨ ਹੋਵੇ, ਆਪਨੇ ਵੀ ਵੇਖਿਆ ਹੋਵੇਗਾ। ਪਰ ਕੋਈ
ਨਜਰ ਨਹੀਂ ਪਿਆ, ਮੈਨੂੰ ਭੀ ਬੜਾ ਫਿਕਰ ਹੈ ਕਿ ਉ
ਕੌਨ ਸੀ ?

ਕੁਮਾਰ–(ਮਦਨਿਰੰਜਨੀ ਦੇ ਵੱਲ ਤਅਜਬ ਨਾਲ
ਵੇਖ ਕੇ ਅਰ ਉਸ ਪਾਸੇ ਦੌੜਦੇ ਹੋਏ) ਵੇਖੋ ! ਵੇਖੋ !
ਦੌੜੋ ! ਇਹ ਕੀਹ ! ਕੌਨ ਆਦਮੀ ਹੈ ? ਲੈ ਉਹ ਤ
ਮਦਨਿਰੰਜਨੀ ਨੂੰ ਚੁਕ ਕੇ ਲੈ ਗਿਆ।

ਇਹ ਕਹਿੰਦੇ ਹੋਏ ਕੁਮਾਰ ਉਸ ਪਾ
ਦੌੜੇ ਜਿਧਰ ਮਦਨਿਰੰਜਨੀ ਪਈ ਹੋਈ ਸੀ
ਉਹਨਾਂ ਦੇ ਪਿਛੇ ਸੋਮਦੱਤ ਵੀ ਦੌੜਿਆ ਇ
ਆਦਮੀ ਸਫੈਦ ਚਾਦਰ ਲਈ, ਜੋ ਕਿਧਰੇ ਛਪਿਆ ਖਲੋਤ
ਸੀ, ਨਿਕਲ ਆਇਆ ਅਰ ਮਦਨਿਰੰਜਨੀ ਨੂੰ ਚੁਕਕੇ ਲੈ
ਗਿਆ। ਕੁਮਾਰ ਅਰ ਸੋਮਦਤ ਨੇ ਦੂਰ ਤਕ ਉਸਦਾ ਪਿ
ਕੀਤਾ। ਉਹ ਬਹੁਤ ਤੇਜ ਭਜਿਆ ਜਾ ਰਿਹਾ ਸੀ । ਪਰ
ਮਦਨਿਰੰਜਨੀ ਦੇ ਭਾਰ ਕਰਕੇ ਜਲਦੀ ਥਕ ਗਿਆ। ਅ
ਜਦ ਉਸਨੇ ਸਮਝਿਆ ਕਿ ਲਦੇ ਹੋਏ ਦੌੜਿਆ ਨਾ ਜਾਇਗ
ਅਰ ਜਲਦੀ ਪਕੜਿਆ ਜਾਵੇਗਾ, ਤਾਂ ਊਸਨੇ ਮਦਨਿਰੰਜਨ

ਨੂੰ ਛਡ ਦਿਤਾ ਅਰ ਇਸਤਰਾਂ ਜਾਨ ਲੈਕੇ ਭਜਿਆ ਕਿ ਝਟ ਦੌੜ ਵਿਚ ਦੋਹਾਂ ਦੀ ਨਜਰੋਂ ਓਹਲੇ ਹੋਗਿਆ। ਕੁਮਾਰ ਮਦਨ ਰੰਜਨੀ ਦੇ ਕੋਲ ਖਲੋ ਗਏ ਅਰ ਸੋਮਦਤ ਉਸ ਆਦਮੀ ਦੇ ਪਿਛੇ ਦੌੜਿਆ। ਪਰ ਜਦ ਨਾਂ ਪਕੜ ਸਕਿਆ ਤਾਂ ਕੁਮਾਰ ਦੇ ਕੋਲ ਵਾਪਸ ਆਇਆ ਅਰ ਕਹਿਨ ਲਗਾ :- ਓਹ ਤਾਂ ਐਸਾ ਭਜਿਆ ਕਿ ਹਰਨ ਨੂੰ ਭੀ ਮਾਤ ਕਰ ਦਿਤਾ! ਪ੍ਰਮਾਤਮਾ ਜਾਣੇ ਆਦਮੀ ਸੀ ਕਿ ਦੇਵ ॥

ਕੁਮਾਰ-ਤੂੰ ਉਸਦੀ ਸ਼ਕਲ ਦੇਖੀ ?

ਸੋਮਦਤ-ਉਸਨੇ ਮੇਰੇ ਵਲ ਆਪਣਾ ਮੂੰਹ ਤਕ ਨਾਂ ਫੇਰਿਆ। ਸੂਰਤ ਕਿਸਤਰਾਂ ਦੇਖਦਾ ? ਅਰ ਨਾਂ ਹੀ ਉਹ ਕੁਛ ਬੋਲਿਆ, ਜੋ ਅਵਾਜ਼ ਹੀ ਤੋਂ ਪਤਾ ਲਗਦਾ। ਇਹ ਤਾਂ ਨਿਸਚੇ ਹੋਗਿਆ ਕਿ ਪਟਾਕਾ ਇਸੇ ਸੁਟਿਆ ਸੀ ॥

ਕੁਮਾਰ-ਤਾਂ ਇਸਨੇ ਸਾਡੀਆਂ ਸਾਰੀਆਂ ਗੱਲਾਂ ਸੁਣ ਲਈਆਂ ਹੋਣਗੀਆਂ ? ਬੁਰਾ ਹੋਇਆ! ਉਹ ਪਕੜ ਲਿਆ ਜਾਂਦਾ ਤਾਂ ਠੀਕ ਹੁੰਦਾ ॥

ਸੋਮਦਤ-ਜੀ ਪਕੜ ਕੀ ਲਿਆ ਜਾਂਦਾ ਮੈਂ ਤਾਂ ਅਜ ਤਕ 'ਇਤਨਾ ਤੇਜ ਭੱਜਨ ਵਾਲਾ ਕੋਈ ਆਦਮੀ ਹੀ ਨਹੀਂ ਵੇਖਿਆ, ਓਸਨੇ ਜਰੂਰ ਸਾਡੀਆਂ ਸਾਰੀਆਂ ਗਲਾਂ ਸੁਨ ਲਈਆਂ, ਪਰ ਫਰ ਕੀਤਾ ਜਾਵੇ ? ਕਿਧਰੇ ਇਹ ਕੰਮ ਹਰੀਦੱਤ ਦਾ ਨਹੀਂ ਸੀ ?

ਕੁਮਾਰ-ਹਰੀਦੱਤ ਹੁੰਦਾਂ ਤਾਂ ਭੱਜਦਾ ਕਿਓਂ ? ਉਹ ਤਾਂ ਬਰਾਬਰ ਲੜਦਾ। ਇਹ ਕੰਮ ਕਿਸੇ ਛੋਟੇ ਦਿਲ ਵਾਲੇ

ਆਦਮੀ ਦਾ ਹੈ ਜੋ ਆਪਨੇ ਆਪਨੂੰ ਦੱਸਨਾ ਉਚਿਤ ਨਹੀਂ ਸਮਝਦਾ ਹੋਨਾ। ਉਸਨੇ ਸੋਚਿਆ ਹੋਵੇਗਾ। ਕਿ ਮੈਂ ਮਦਨਿ-ਰੰਜਨੀ ਨੂੰ ਲੈ ਕੇ ਭੱਜਾਂਗਾ ? ਜੇ ਏਹ ਲੋਕ ਨ ਪਕੜ ਸੱਕੇ ਤਾਂ ਮੇਰਾ ਕੰਮ ਬਨ ਜਾਏਗਾ। ਨਹੀਂ ਤਾਂ ਛੱਡ ਕੇ ਭੱਜਨਾ ਪਏਗਾ। ਅਛਾ ਜੋ ਹੋਗਿਆ ਸੋ ਹੋਗਿਆ। ਹੁਨ ਏਹ ਦੱਸੋ ਕਿ ਮਦਨਿਰੰਜਨੀ ਨੂੰ ਕਿਸਤਰਾਂ ਲੈ ਚੱਲਨਾ ਚਾਹੀਦਾ ਹੈ ? (ਰੁਕਕੇ ਅਰ ਸੋਮਦੱਤ ਕੋਲੋਂ ਉਤਰ ਨ ਸੁਨਕੇ) ਕਿਉਂ ਭਾਈ, ਬੋਲੋ ਇਸਨੂੰ ਕਿਸਤਰਾਂ ਲੈ ਚੱਲੀਏ ?

ਸੋਮਦੱਤ—ਬੱਸ ਘੋੜੇ ਤੇ ਚੜ੍ਹਾ ਕੇ ਲੈ ਚੱਲ, ਹੋਰ ਕੋਈ ਬੰਦੋਬਸਤ ਤਾਂ ਹੋ ਨਹੀਂ ਸੱਕਦਾ, ਪਰ ਜਰਾ ਦੇਰ ਠਹਿਰੋ, ਮੈਂ ਵੇਖਾਂ ਤਾਂ (ਇਕ ਪਾਸੇ ਉਂਗਲੀ ਕਰਕੇ) ਉਥੇ ਕੋਈ ਆਦਮੀ ਮਲੂਮ ਹੁੰਦਾ ਹੈ। ਆਪ ਜਰਾ ਮਦਨਿਰੰਜਨੀ ਦੇ ਕੋਲ ਠਹਿਰੋ, ਮੈਂ ਹੁਨੇ ਆਉਂਦਾ ਹਾਂ।

ਏਹ ਕਹਿਕੇ ਸੋਮਦੱਤ ਉਥੋਂ ਚਲਿਆ ਗਿਆ ਅਰ ਕੁਮਾਰ ਦੀ ਨਜਰ ਤੋਂ ਛਪਕੇ ਮਰੇ ਹੋਏ ਸ਼ੇਰ ਦੇ ਕੋਲ ਪਹੁੰਚ ਉਸਦੇ ਦੋਵੇਂ ਕੰਨ ਅਰ ਥੋੜੀ ਜੇਹੀ ਪੂਛਲ ਕੱਟਕੇ ਆਪਨੀ ਜੇਬ ਵਿਚ ਪਾ ਲਈ। ਇਸਦੇ ਉਪਰੰਤ ਉਹ ਭੌਂਦਾ ਫਿਰਦਾ ਇਕ ਅੰਧੇ ਖੂਹ ਦੇ ਕੋਲ ਪਹੁੰਚਿਆ। ਇਹ ਖੂਹ ਬੜਾ ਭਿਆਨਕ ਜੰਗਲ ਵਿਚ ਸੀ। ਚੌਹਾਂ ਪਾਸੀਂ ਬਬੂਲ ਦੇ ਬ੍ਰਿਛਾਂ ਅਰ ਕੰਡਿਆਂ ਵਾਲੇ ਬੂਟਿਆਂ ਨਾਲ ਘਿਰਿਆ ਹੋਇਆ ਸੀ। ਇਹ ਬਿਲਕੁਲ ਕੱਚਾ ਸੀ ਅਰ ਇਸ ਦੀ ਚੌੜਾਈ ਇਤਨੀ ਘੱਟ ਸੀ ਕਿ ਆਦਮੀ ਬਗੈਰ ਰੱਸੀ ਦੇ

ਸਹਾਰੇ ਇਸ ਵਿਚ ਸਹਿਜ ਹੀ ਉਤਰ ਚੜ ਸੱਕਦਾ ਸੀ। ਉਸਦੇ ਇਕ ਪਾਸੇ ਬਹੁਤ ਪੱਥਰ ਪਏ ਸਨ, ਅਰ ਉਸ ਵਿਚੋਂ ਕੱਢੀ ਹੋਈ ਮਿਟੀ ਵੀ ਫੈਲ ਪਈ ਹੋਈ ਸੀ ਜਿਸਤੋਂ ਪਤਾ ਲੱਗਦਾ ਸੀ ਕਿ ਇਹ ਖੂਹ ਨਵਾਂ ਹੀ ਪੁਟਿਆ ਹੋਇਆ ਹੈ। ਭਾਂਵੇ ਉਹ ਕੱਚਾ ਸੀ ਪਰ ਉਸਦੀ ਸ਼ਕਲ ਅਜੇ ਤੱਕ ਨਹੀਂ ਵਿਗੜੀ ਸੀ। ਸੋਮਦੱਤ ਨੇ ਉਸ ਵਿੱਚ ਝਾਕ ਕੇ ਵੇਖਿਆ ਤਾਂ ਅੰਧੇਰੈ ਦੇ ਬਿਨਾਂ ਹੋਰ ਕੁਝ ਨਜ਼ਰ ਨ ਆਇਆ। ਉਹ ਖੜਾ ਖੜੋ ਕੁਝ ਦੇਰ ਪਤਾ ਨਹੀਂ ਕੀ ਸੋਚਦਾ ਰਿਹਾ। ਫੇਰ ਇਹ ਕਹਿੰਦਾ ਹੋਇਆ ਪਿਛੇ ਮੁੜਿਆ 'ਬੱਸ ਇਹੋ ਹੀ ਠੀਕ ਹੈ।'

ਕੁਮਾਰ ਨੇ ਸੋਮਦੱਤ ਨੂੰ ਆਉਂਦਿਆਂ ਵੇਖ ਪੁਛਿਆ 'ਐਨੀ ਦੇਰ ਕਿੱਥੇ ਲੱਗੀ? ਉਸ ਆਦਮੀ ਦਾ ਪਤਾ ਲੱਗਾ?'

ਸੋਮਦੱਤ—ਮੈਂ ਉਸਦੀ ਢੂੰਡ ਵਿਚ ਜਦ ਗਿਆ ਤਾਂ ਪਤਾ ਲੱਗਾ ਕਿ ਉਹ ਬਹੁਤ ਹੀ ਦੂਰ ਹੈ ਏਸ ਲਈ ਮੈਂ ਉਸਦਾ ਪਿੱਛਾ ਕੀਤੇ ਬਰਾਬਰ ਚਲੀ ਗਿਆ। ਮੈਂ ਉਸਦੇ ਕੋਲ ਵੀ ਨਹੀਂ ਪੌਹੁੰਚਿਆ ਸੀ ਕਿ ਉਹ ਬ੍ਰਿਛਾਂ ਦੀ ਆੜ ਵਿੱਚ ਛਪਗਿਆ ਅਰ ਫੇਰ ਪਤਾ ਨ ਲੱਗਾ। ਉਥੋਂ ਤੱਕ ਪੌਹੁੰਚਣ ਤੇ ਮੈਂ ਵੇਖਿਆ ਕਿ ਉਥੇ ਇਕ ਖੂਹ ਹੈ ਅਰ ਉਸ ਵਿਚੋਂ ਕਿਸੇ ਦੇ ਰੋਨ ਦੀ ਅਵਾਜ ਆਈ। ਮੈਂ ਸਮਝ ਗਿਆ ਕਿ ਉਹ ਆਦਮੀ ਉਸ ਖੂਹ ਵਿਚ ਧੋਖਾ ਖਾਕੇ ਡਿਗ ਪਿਆ ਹੈ ਅਰ ਹੁਣ ਨਿਕਲ ਨਹੀਂ ਸੱਕਦਾ। ਏਸ ਲਈ ਮੈਂ ਮੁੜ ਆਇਆਂ, ਕਿ ਆਪਣੇ ਓਥੇ ਨੈ ਜਾਕੇ ਕਿਤੇ ਰਾਂ ਉਸ

ਆਦਮੀ ਨੂੰ ਕੱਢਾਂ। ਹੈਰਾਨੀ ਨਹੀਂ, ਕਿ ਉਹ ਉਸੇ ਖਾ ਸਾਥੀ ਹੋਵੇ ਜੇਹੜਾ ਮਦਨਿਰੰਜਨੀ ਨੂੰ ਲੈ ਭੱਜਿਆ ਸੀ, ਉਸਦਾ ਪਤਾ ਲਾਉਣਾ ਜਰੂਰੀ ਹੈ। ਆਪ ਜਲਦੀ ਚੱਲੋ।

ਕੁਮਾਰ—ਅੱਛਾ ਚਲੋ, ਪਰ ਮਦਨਿਰੰਜਨੀ ਨੂੰ ਭੀ ਨਾਲ ਰੱਖਣਾ ਚਾਹੀਦਾ ਹੈ।

ਸੋਮਦੱਤ—'ਜ਼ਰੂਰ'

ਕੁਮਾਰ ਨੇ ਫੇਰ ਮਦਨਿਰੰਜਨੀ ਨੂੰ ਚੁਕ ਲਿਆ ਅਰ ਸੋਮਦੱਤ ਦੇ ਨਾਲ ਉਸੇ ਖੂਹ ਤੇ ਪੌਹੁਚੇ। ਕੁਮਾਰ ਨੇ ਥੋੜੀ ਜੇਹੀ ਜਮੀਨ ਸਾਫ ਕਰਕੇ ਮਦਨਿਰੰਜਨੀ ਨੂੰ ਲਿਟਾ ਦਿਤਾ ਅਰ ਆਪ ਉਸ ਖੂਹ ਵਿਚ ਝਾਕਨ ਲੱਗੇ। ਪਰ ਉਸ ਵਿਚੋਂ ਕਿਸੇ ਦੇ ਰੋਨਦੀ ਅਵਾਜ ਸੁਨਾਈ ਨ ਦਿਤੀ, ਜਿਸਤਰਾਂ ਕਿ ਸੋਮਦੱਤ ਨੇ ਕਿਹਾ ਸੀ। ਇਸ ਸਮੇਂ ਸੋਮਦੱਤ ਨੂੰ ਅੱਛਾ ਵੇਲਾ ਹੱਥ ਲੱਗਾ ਅਰ ਉਹ ਧੋਖਾ ਦੇਕੇ ਉਹਨਾਂ ਦੇ ਪਿਛੇ ਪੌਹੁਚਾ, ਵਿਚਾਰੇ ਕੁਮਾਰ ਨੂੰ ਇਸ ਜੋਰ ਨਾਲ ਧੱਕਾ ਦਿਤਾ ਕਿ ਉਹ ਕਿਸੇ ਤਰਾਂ ਸੰਭਲ ਨ ਸੱਕੇ ਅਰ ਖੂਹ ਦੇ ਅੰਦਰ ਜਾ ਡਿਗੇ। ਉਹਨਾਂ ਦੇ ਡਿਗਨ ਦੇ ਪਿਛੋਂ ਸੋਮਦੱਤ ਨੇ ਉਪਰੋਂ ਪੱਥਰ ਸੁਟਨੇ ਅਰੰਭ ਦਿਤੇ। ਉਸੇ ਵੇਲੇ ਸੋਮਦੱਤ ਨੂੰ ਕੁਮਾਰ ਦੀਆਂ ਏਹ ਅਵਾਜਾਂ ਖੂਹ ਦੇ ਅੰਦਰੋਂ ਸੁਨਾਈ ਦਿਤੀਆਂ 'ਅਰੇ ਦੁਸ਼ਟ, ਨ੍ਰਿਦਇ ਸੋਮਦੱਤ, ਮੈਨੂੰ ਤੇਰੇ ਪਾਸ਼ੋਂ ਇਹ ਆਸ਼ਾ ਨਹੀਂ ਸੀ! ਵੇਖ ਕੀਹ ਕਰਦਾ ਹੈ! ਹੁਨ ਵੀ ਸਮਝ ਜਾ, ਅਹੇ ਮੇਰਾ ਸਿਰ ਟੁਟਾ! ਪੱਥਰ ਮੇਰੇ ਹੱਥ ਤੇ ਲੱਗਾ! ਹਾਏ! ਮੇਰੀ ਜਾਨ ਗਈ, ਕੋਈ ਬਚਾਓ!

ੋਇਆ ! ਮੋਇਆ !! ਮੋਇਆ !!! ........ਕੁਝ ਹੋਰ ਵੀ ਅਧੂਰੇ ਸ਼ਬਦ ਸੁਨਾਈ ਦਿਤੇ, ਜੋ ਸਮਝ ਵਿਚ ਨ ਆਏ, ਇਹਦੇ ਪਿਛੋਂ ਅਵਾਜ ਆਉਨੀ ਬੰਦ ਹੋ ਗਈ। ਸੋਮਦੱਤ ਕੁਝ ਨ ਬੋਲਿਆਂ। ਜਦ ਅੰਦਰੋਂ ਅਵਾਜ਼ਾਂ ਆ ਰਹੀਆਂ ਸਨ, ਤਦ ਵੀ ਓਹ ਬਰਾਬਰ ਪੱਥਰ ਸੁਟ ਰਿਹਾ ਸੀ।

ਅਸੀ ਪਹਿਲਾਂ ਲਿਖ ਆਏ ਹਾਂ, ਕਿ ਏਸ ਖੂਹ ਦੇ ਚਾਰੇ ਪਾਸੀਂ ਬਹੁਤ ਪੱਥਰ ਜਮਾ ਸਨ, ਇਸ ਲਈ ਸੋਮਦੱਤ ਨੂੰ ਕੋਈ ਦੂਰ ਜਾਨਾ ਨਹੀਂ ਪੈਂਦਾ ਸੀ। ਪੱਥਰ ਚੁਕੇ ਅਰ ਸਿਟ ਦਿਤੇ। ਜੋ ਵੱਡਾ ਪੱਥਰ ਚਕ ਨ ਸੱਕਿਆ ਰੇੜ੍ਹ ਕੇ ਸੁਟਦਿਤਾ। ਉਸਨੇ ਵਡੇ ਵਡੇ ਪੱਥਰ ਇਤਨੇ ਸੁਟੇ ਕਿ ਘਟ ਤੋਂ ਘੱਟ ਚੌਥਾਈ ਖੂਹ ਭਰ ਗਿਆ, ਹੋਵੇਗਾ। ਇਸ ਕੰਮ ਵਿਚ ਉਸਨੇ ਦੇਰ ਤੱਕ ਮੇਹਨਤ ਕੀਤੀ। ਇਸਦੇ ਪਿਛੋਂ ਓਸਨੇ ਅੰਦਰ ਝਾਕ ਕੇ ਵੇਖਿਆ। ਜਦ ਉਸ ਨੂੰ ਪੂਰੀ ਤਰਾਂ ਨਿਸ਼ਚਾ ਹੋ ਗਿਆ ਕਿ ਕੁਮਾਰ ਮਰ ਗਏ ਹੋਨ ਗੇ, ਤਾਂ ਇਹ ਕਹਿੰਦਾ ਹੋਇਆ ਮਦਨਿਰੰਜਨੀ ਵੱਲ ਗਿਆਂ-ਹੁਨ ਉਹ ਕਿਸੇ ਤਰਾਂ ਜੀਉਂਦਾ ਨਾਂ ਹੋਵੇਗਾ। ਉਸੇ ਵੇਲੇ ਇਕ ਪਾਸਿਓਂ ਅਵਾਜ ਆਈ-ਹਾਂ ਹਾਂ, ਬੇਸ਼ਕ, ਅਸੀ ਵੀ ਗਵਾਹੀ ਦੇਂਦੇ ਹਾਂ ਕਿ ਉਹ ਮਰ ਗਏ ਅਰ ਉਹਨਾਂ ਦੇ ਨਾਲ ਤੂੰ ਵੀ। ਇਸ ਅਵਾਜ ਦੇ ਪਿਛੋਂ ਪਤਿਆਂ ਦੇ ਖੜਕਨ ਤੋਂ ਇਹ ਪਤਾ ਲਗਾ ਕਿ ਆਵਾਜ ਦੇਨ ਵਾਲਾ ਭੱਜ ਗਿਆ ਹੈ। ਸੋਮਦਤ ਆਵਾਜ ਤੋਂ ਇਕੋ ਵਾਰੀ ਚੌਂਕ ਪਿਆ ਅਰ ਘਬਰਾਕੇ ਨੰਗੀ ਤਲਵਾਰ ਕਢਕੇ ਉਸੇ ਪਾਸੇ ਵਧਿਆ, ਪਰ

ਫੇਰ ਮਦਨਿਰੰਜਨੀ ਨੂੰ ਅਕੱਲਾ ਛਡਨਾ ਉਚਿਤ ਨਾਂ ਸਮਝ ਉਹ ਰੁਕ ਗਿਆ ਅਰ ਦੇਰ ਤਕ ਬੜੇ ਗੌਰ ਨਾਲ ਉਸੇ ਪਾਸੇ ਵੇਖਦਾ ਰਿਹਾ। ਜਦ ਉਸਨੂੰ ਉਥੇ ਕੋਈ ਮਲੂਮ ਨਾਂ ਹੋਇਆ, ਤਾਂ ਉਹ ਫੇਰ ਮਦਨਿਰੰਜਨੀ ਦੇ ਕੋਲ ਆਇਆ ਅਰ ਸੋਚਨ ਲਗਾ, ਕਿ ਬੜਾ ਹਨੇਰ ਹੋਗਿਆ, ਏਸ ਨੇ ਮੇਰੀ ਸਾਰੀ ਕਾਰਰਵਾਈ ਵੇਖ ਲਈ। ਜੇ ਕਦੀ ਉਹ ਮੇਰੇ ਹੱਥ ਲਗ ਜਾਂਦਾ ਤਾਂ ਕਦੀ ਜਾਉਂਦਾ ਨਾਂ ਛਡਦਾ। ਕੀ ਕਰਾਂ ਮਜਬੂਰੀ ਹੈ। ਉਸਦੀ ਢੂੰਡ ਵਿਚ ਜਾਂਦਾ ਹਾਂ ਤਾਂ ਮਦਨਿਰੰਜਨੀ ਨੂੰ ਕਿਸਦੇ ਸਪੁਰਦ ਕਰਾਂ, ਅਰ ਜੇ ਉਸਦਾ ਪਤਾ ਲਗਾਕੇ ਨਹੀਂ ਮਾਰਦਾ, ਤਾਂ ਉਹ ਮੇਰਾ ਸਾਰਾ ਭੇਦ ਜ਼ਾਹਿਰ ਕਰ ਦੇਗਾ, ਫੇਰ ਮੈਨੂੰ ਕਿਸ਼ਨ ਪੁਰ ਦੀ ਗਦੀ ਲੈਨਾ ਮੁਸ਼ਕਿਲ ਹੋ ਜਾਏਗਾ। ਪਤਾ ਨਹੀਂ ਏਹ ਆਵਾਜ ਦੇਨ ਵਾਲਾ ਕੌਨ ਸੀ। ਮੈਂ ਤਾਂ ਅਜ ਤੋਂ ਪਹਿਲਾਂ ਇਸਦੀ ਆਵਾਜ ਸੁਨੀ ਹੀ ਨਹੀਂ ਸੀ, ਬੜਾ ਤਅੱਜਬ ਹੈ! ਮੈਂ ਬਿਲਕੁਲ ਨਾਂ ਪਛਾਨਿਆ, ਸੋਮਦਤ ਦੇਰ ਤਕ ਖਲੋਤਾ ਇਸੇ ਤਰਾਂ ਦੀਆਂ ਬਹੁਤ ਸਾਰੀਆਂ ਗੱਲਾਂ ਸੋਚਦਾ ਰਿਹਾ, ਅੰਤ ਓਸਨੇ ਮਦਨਿਰੰਜਨੀ ਨੂੰ ਛਡਨਾ ਉਚਿਤ ਨ ਸਮਝਕੇ ਉਸ ਆਵਾਜ ਦੇਨ ਵਾਲੇ ਦਾ ਪਿੱਛਾ ਨਾਂ ਕੀਤਾ, ਪਰ ਉਸਦਾ ਦਿਲ ਉਸ ਵਲੋਂ ਬਰਾਬਰ ਡਰਦਾ ਰਿਹਾ। ਓਸਨੇ ਬਹੁਤ ਦੂਰ ਦੂਰ ਤਕ ਆਪਨਾ ਖਿਆਲ ਭਜਾਇਆ ਪਰ ਕੁਝ ਸਮਝ ਵਿਚ ਨਾਂ ਆਇਆ ਕਿ ਕਿਸਦੀ ਆਵਾਜ ਸੀ। ਲਾਚਾਰ ਉਹ ਮਦਨਿਰੰਜਨੀ ਦੇ ਕੋਲ ਆ ਬੈਠਿਆ ਅਰ ਊਸਨੂੰ ਹੋਸ਼ ਵਿਚ ਲਿਆਉਨ ਦੇ ਯਤਨ ਕਰਨ ਲਗਾ॥

## ਛੇਵਾਂ ਕਾਂਡ

ਹੁਨ ਅਸੀਂ ਏਥੇ ਥੋੜਾ ਜਿਹਾ ਹਾਲ ਉਮਾਦਤ ਦਾ। ਜੇਹੜਾ ਗਿਰਵਰ ਸਿੰਘ ਦੇ ਮੰਤ੍ਰੀ ਹਰੀਦਤ ਦਾ ਪਤ੍ਰ ਸੀ। ਲਿਖ ਦੇਨਾ ਓਚਿਤ ਸਮਝਦੇ ਹਾਂ, ਜਿਸ ਨਾਲ ਸਾਡੀ ਲੜੀ ਦਾ ਸਿਲਸਿਲਾ ਤਰਤੀਬ ਵਾਰ ਚਲਦਾ ਜਾਵੇ॥

ਉਮਾਦਤ ਦੀ ਅਵਸਥਾ ਵੀਹ ਬਾਈ ਵਰਹੇ ਦੀ ਹੋਵੇ ਗੀ। ਰੰਗ ਸਾਰਾ ਸ਼ਾਵਲਾ ਸੀ, ਪਰ ਖੂਬਸੂਰਤੀ ਵਿਚ ਅਗਰ ਜਿਆਦਾ ਨਹੀਂ ਤਾਂ ਬਦਸੂਰਤ ਵੀ ਨਹੀਂ ਸੀ। ਏਹ ਛੋਟੇ ਹੁੰਦਿਆਂ ਤੋਂ ਹੀ ਰਾਜਾ ਗਿਰਵਰ ਸਿੰਘ ਦੇ ਮਹਲ ਵਿਚ ਖ਼ੇਡਿਆ ਕਰਦਾ ਸੀ ਅਰ ਮਦਨਿਰੰਨੀ ਇਸਨੂੰ "ਭੂਰਾ" ਕਰਕੇ ਬੁਲਾਉਂਦੀ ਸੀ। ਜਦ ਇਹ ਦੋਵੇਂ ਕੁਝ ਵਡੇ ਹੋਏ ਤਾਂ ਉਮਾਦਤ ਦੀ ਨਜ਼ਰ ਬਦਲਨ ਲਗੀ ਅਰ ਧੀਰੇ ਧੀਰੇ ਓਸਨੇ ਜਿਆਦਾ ਹਥ ਪੈਰ ਫੈਲਾਨੇ ਸ਼ੁਰੂ ਕੀਤੇ। ਮਦਨਿਰੰਜਨੀ ਨੂੰ ਇਹ ਗਲ ਬਹਤ ਬੁਰੀ ਮਲੂਮ ਹੋਈ ਅਰ ਉਸਨੇ ਆਪਨੀ ਮਾਤਾ (ਰਾਨੀ ਮੋਹਨ ਕੁੰਵਰ) ਅਗੇ ਉਸਦੀ ਸ਼ਕੈਤ ਕੀਤੀ। ਏਸ ਲਈ ਰਾਨੀ ਨੇ ਉਮਾਦਤ ਦਾ ਮਹਲ ਵਿੱਚ ਆਉਨਾ ਬੰਦ ਕਰਾ ਦਿਤਾ। ਉਸ ਵਕਤ ਤੋਂ ਇਹ ਬਰਾਬਰ ਇਸੇ ਫਿਕਰ ਵਿਚ ਰਹਿੰਦਾ ਸੀ, ਕਿ ਕਿਸੇ ਤਰਾਂ ਮਦਨਿਰੰਜਨੀ ਨਾਲ ਮੇਲ ਕਰੇ, ਪਰੂ ਕੋਈ ਮੌਕਾ ਉਸਦੇ ਹੱਥ ਨਾਂ ਲਗਾ।

ਓਸ ਦਿਨ ਜਦ ਏਹ ਮਦਨਿਰੰਜਨੀ ਨਾਲ ਮਿਲਾਯਾ ਗਿਆ ਸੀ ਅਰ ਇਸਦੇ ਪਿਤਾ ਨੇ ਆਗਿਆ ਦੇ ਦਿਤੀ ਸੀ, ਤਾਂ ਇਸ ਦਾ ਕਲੇਜਾ ਬੜਾ ਵਧ ਗਿਆ। ਇਸਨੂੰ ਆਸ਼ਾ ਸੀ ਕਿ ਮਦ-ਨਿਰੰਜਨੀ ਇਸਨੂੰ ਦੇਖਕੇ ਬਹੁਤ ਖੁਸ਼ ਹੋਵੇਗੀ। ਏਸ ਖਿਆਲ ਨਾਲ ਇਹ ਦੌੜਕੇ ਚਾਹੁੰਦਾ ਸੀ ਕਿ ਉਸ ਨਾਲ ਲਿਪਟ ਜਾਏ ਪਰ ਭਰਪੂਰ ਤਮਾਚਾ ਪੇਨ ਕਰਕੇ ਇਸਨੂੰ ਨਾਨੀ ਯਾਦ ਆ ਗਈ ਅਰ ਏਹ ਆਪਨੀ ਗਲ ਸੰਭਲਦਾ ਹੋਇਆ ਦੋ ਕਦਮ ਪਿਛਾਂ ਹਟ ਮਦਨਿਰੰਜਨੀ ਦੀ ਸੂਰਤ ਵੇਖਨ ਲਗਾ। ਉਸ ਸਮੇਂ ਉਸਦੇ ਸਾਮਨੇ ਮਦਨਿਰੰਜਨੀ ਰਾਜਾ ਗਿਰਵਰ ਸਿੰਘ ਦੇ ਹਥੋਂ ਡਿਗੀ ਅਰ ਸੰਦੂਕ ਵਿਚ ਬੰਦ ਕਰਕੇ ਜੰਗਲ ਨੂੰ ਭੇਜੀ ਗਈ॥

ਜਦ ਉਮਾਦਤ ਨੇ ਵੇਖਿਆ, ਕਿ ਉਸਦਾ ਪਿਤਾ ਹਰੀਦਤ ਘੋੜੇ ਤੇ ਸਵਾਰ ਹੋਕੇ ਸੰਦੂਕ ਦੇ ਪਿਛੇ ਗਿਆ ਹੈ ਤਾਂ ਇਹ ਭੀ ਉਥੋਂ ਟੁਰ ਪਿਆ ਅਰ ਅਪਨੇ ਮਕਾਨ ਤੇ ਪਹੁੰਚ ਕੇ ਆਪ ਵੀ ਇਕ ਘੋੜੇ ਤੇ ਸਵਾਰ ਹੋ ਉਸੇ ਜੰਗਲ ਵੱਲ ਟੁਰ ਪਿਆ, ਜਿਥੋਂ ਦਾ ਪਤਾ ਉਸਨੇ ਆਪਨੇ ਪਿਤਾ ਦੀ ਜਬਾਨੀ ਕਹਾਰਾਂ ਨੂੰ ਕਹਿੰਦਿਆਂ ਹੋਇਆਂ ਸੁਨ ਲਿਆ ਸੀ। ਇਸ ਨੂੰ ਵੀ ਸੋਹਿਲ ਵਾਲੇ ਜੰਗਲ ਵਿਚ ਕੋਈ ਨ ਮਿਲਿਆ, ਤਾਂ ਇਹ ਆਪਨੇ ਪਿਤਾ ਦੀ ਤਰਾਂ ਭੌਂਦਾ ਫਿਰਦਾ ਉਸ ਸਮੇਂ ਬਬੂਲ ਵਾਲੇ ਜੰਗਲ ਵਿਚ ਪਹੁੰਚਿਆ, ਜਦ ਹਰੀਦਤ ਇਕ ਰੁੱਖ ਨਾਲ ਬੰਨ੍ਹਿਆ ਬੇਹੋਸ਼ ਖਲੋਤਾ ਸੀ, ਪਿਆਰੀ ਅਰ ਸ਼ਾਮਾ ਇਕ ਕਹਾਰ ਨੂੰ ਆਪਨੇ ਨਾਲ ਲੈਕੇ ਚਲੀਆਂ

ਗੁਈਆਂ ਸਨ ਅਰ ਤਿੰਨ ਕਹਾਰ ਹਰੀਦਤ ਦੇ ਕੋਲ ਖੜੇ ਉਸਦਾ ਤਮਾਸ਼ਾ ਵੇਖ ਰਹੇ ਸਨ, ਉਮਾਦਤ ਨੂੰ ਆਪਨੇ ਪਿਤਾ ਦੀ ਏਹ ਦਸ਼ਾ ਵੇਖਕੇ ਬੜਾ ਅਸਚਰਜ ਹੋਇਆ, ਉਸਨੇ ਘਬਰਾਕੇ ਕਹਾਰਾਂ ਤੋਂ ਪੁਛਿਆ ਇਹਨਾਂ ਨੂੰ ਇਥੇ ਕਿਸਨੇ ਬੰਨ੍ਹਿਆ ਹੈ।

ਇਕ ਕਹਾਰ—ਕੁਮਾਰ ਜੀ, ਤੁਮ ਯਹਿ ਢੂੰਦਹਾ ਮੈਂ ਨ ਪਰੋਂ। ਜਲਦੀ ਹਿਯਾਂ ਸੇ ਚਲੇ ਜਾਓ। ਜਵਾਲਾ ਮੈਯਾ ਨੇ ਇਨ ਕੋ ਮਾਰ ਡਾਰੋ ਹੈ, ਵੋਹ ਹੀ ਆਏਂਗੇ ਜਵਾਲੇ ਹੈ।

ਓਮਾਦੱਤ—(ਘਬਰਾਕੇ ਜਲਦੀ ਨਾਲ ਹਰੀਦੱਤ ਦੀ ਨੱਕ ਤੇ ਹੱਥ ਰਖਕੇ ਅਰ ਉਸਨੂੰ ਜਿੰਦਾ ਵੇਖਕੇ) 'ਅਰੇ ਨਾਲਾਇਕੋ! ਤੁਸੀਂ ਕੀਹ ਬਕਦੇ ਹੋ? ਏਹ ਦੱਸੋ ਕਿ ਏਹਨਾਂ ਨੂੰ ਬੰਨਹਨ ਵਾਲਾ ਕੌਨ ਹੈ?

ਦੂਜਾ ਕਹਾਰ—(ਜਲਦੀ ਨਾਲ) ਆਪਦੇ ਬਾਪ ਹੈਨ।

ਉਮਾਦੱਤ—(ਗੁਸੇ ਨਾਲ) ਖੋਤਾ! ਪਾਜੀ! ਸੂਰ ਕਿਧਰੋਂ ਦਾ, ਗੱਲ ਤੱਕ ਨਹੀਂ ਸਮਝਦਾ।

ਤੀਜਾ ਕਹਾਰ—(ਆਪਨੇ ਦੂਜੇ ਸਾਥੀ ਨੂੰ) ਅਰੇ ਯੇ ਪੂਛਤ ਹੈਂ ਕਿ ਇਨਕੇ ਬਾਪ ਕੋ ਕਾਨੇ ਬਾਂਧੋ ਹੈ?

ਪਹਿਲਾ ਕਹਾਰ—ਇਕ ਲੁਗਾਈ (ਇਸਤ੍ਰੀ) ਤੇ ਯੇ ਲਰੇ ਹੈਂ ਥਾਨੇਂ ਇਨਕੀ ਯੇ ਗਤ ਕਰ ਦਈ।

ਉਮਾਦੱਤ—ਉਹ ਕੌਨ ਇਸਤ੍ਰੀ ਸੀ? ਅਰ ਕਿੱਥੇ ਗਈ?

ਓਹੋ ਕਹਾਰ—ਕੋਈ ਜਵਾਲਾ ਮੈਯਾ ਕੀ ਏਰੀ ਥੀ

(ਇਕ ਪਾਸੇ ਟੱਬ ਚੁਕਕੇ) ਵਹਿ ਓਰ ਚਲੀ ਗਈ।

ਉਮਾਦੱਤ-(ਝਿੜਕੇ) ਅਰੇ ਉਲੂ ਦੇ ਪੱਠੇ, ਕੌਨ ਜਵਾਲਾ ਮੈਯਾ ?

ਦੂਜਾ ਕਹਾਰ-ਕੁਮਾਰ ਜੀ ਹੁਸਾ ਨਾਂ ਹੋ, ਹਿਯਾਂ ਆਜ ਜਵਾਲਾ ਜੀ ਆ ਰਹੇ, ਉਨਕੀ ਦੇਰੀ ਸਾਥ ਰਹੇ। ਬਾਨੇ ਬਰੀ ਦੇਰ ਤੱਕ ਲੜ ਕੇ ਇਨਾ ਕੋ ਮਾਰ ਡਾਰੋ ਅਰ ਯੇਹ ਪੇੜ ਤੇ ਬਾਂਧ ਦਿਓ।

ਉਮਾਦੱਤ-ਤੁਸੀ ਸਾਰੇ ਪੂਰੇ ਗਦੇ ਹੋ। ਤੁਸਾਂ ਉਨ੍ਹਾਂ ਇਸਤ੍ਰੀਆਂ ਨੂੰ ਕਿਓਂ ਨਾਂ ਮਾਰਿਆ ?

ਓਹੋ ਕਹਾਰ-ਉਨਕੋ ਕੋਈ ਮਾਰ ਸਕਤ ਹੈ। ਏਕ ਏਕ ਮਾ ਸੌ ਸੌ ਮੁਨਈ ਕੇਰ ਤਾਕਤ ਰਹੇ॥

ਉਮਾਦਤ-ਅਛਾ ਫਿਰ ਤੁਸ਼ਾਂ ਇਹਨਾਂ ਨੂੰ ਕਿਓਂ ਨਾਂ ਖੋਲਿਆ ?

ਓਹੋ ਕਹਾਰ-ਭਲਾ ਸਰਕਾਰ, ਹਮਰੀ ਏਤੀ ਸਮਰਥ ਕਹਾਂ, ਜੋ ਦੇਵੀ ਜੀ ਕੇ ਸਨਮੁਖ ਇਨਕੋ ਖੋਲੇ ਦੇਤੇ।

ਉਮਾਦਤ ਨੇ ਸਮਝ ਲਿਆ, ਕਿ ਏਹ ਕਹਾਰ ਬਿਲ, ਕੁਲ ਬੇਅਕਲ ਹਨ, ਏਸ ਲਈ ਹੋਰ ਸਮ ਗੱਲਾਂ ਛਡ ਉਸ ਨੇ ਸੰਦੂਕ ਦਾ ਹਾਲ ਪੁਛਿਆ। ਕਹਾਰਾਂ ਨੇ ਆਪਨੀ ਭਾਸ਼ਾ ਵਿਚ, ਜੋ ਕੁਝ ਹੋਇਆ ਸੀ ਸਭ ਕਹਿ ਸੁਨਾਯਾ। ਇਤਨੇ ਵਿਚ ਹਰੀਦੱਤ ਹੋਸ਼ ਵਿਚ ਆਗਿਆ ਅਰ ਆਪਨੀ ਦਸ਼ਾਂ ਦੇਖ ਮਨ ਹੀ ਮਨ ਵਿਚ ਉਹਨਾਂ ਇਸਤ੍ਰੀਆਂ ਤੇ ਬਹੁਤ ਝਲਾਇਆ ਓਮਾਦੱਤ ਨੇ ਦੌੜਕੇ ਉਸਨੂੰ ਖੋਲ ਦਿਤਾ। ਏਹ

ਵੇਖਦਿਆਂ ਹੀ ਇੰਨੇ ਕਹਾਰ ਉਥੋਂ ਖਿਸਕ ਗਏ। ਹਰੀਦੱਤ ਆਪਨੇ ਪੁਤ੍ਰ ਨੂੰ ਬੋਲਿਆ, ਤੂੰ ਏਥੇ ਕਿਓਂ ਆਇਆ, ਅਰ ਮੈਂਨੂੰ ਕਿਸਨੇ ਦੱਸਿਆ ਸੀ ? ਉਮਾਦੱਤ ਨੇ ਜਵਾਬ ਦਿਤਾ, ਮੈਂ ਘਰ ਤੇ ਬਹੁਤ ਦੇਰ ਆਪਦੇ ਆਉਨ ਦੀ ਰਾਹ ਵੇਖਦਾ ਰਿਹਾ। ਜਦ ਆਪ ਨਾ ਆਏ ਤਾਂ ਮੈਨੂੰ ਖਟਕਾ ਹੋਇਆ ਅਰ ਮੈਂ ਤੁਰਤ ਘੋੜੇ ਤੇ ਸਵਾਰ ਹੋ ਢੂੰਡਦਾ ਹੋਇਆ ਏਥੇ ਆਪਨੂੰ ਦੇਖਿਆ। ਕਹਾਰਾਂ ਦੀ ਜਬਾਨੀ ਮਲੂਮ ਹੋਇਆ, ਕਿ ਦੋ ਇਸਤ੍ਰੀਆਂ ਨੇ ਆਪਦੀ ਏਹ ਦਸ਼ਾ ਕੀਤੀ ਹੈ। ਹੁਨ ਆਪ ਘਰ ਚਲੋ। ਮੈਂ ਉਹਨਾਂ ਇਸਤ੍ਰੀਆ ਦਾ ਪਤਾ ਲਾਕੇ ਆਪ ਦੇ ਕੋਲ ਲਿਆਵਾਂ ਗਾ। ਕੀਹ ਆਪ ਜਾਨਦੇ ਹੋ ਕਿ ਉਹ ਕੌਨ ਸਨ ?।

ਹਰੀਦੱਤ—ਮੈਨੂੰ ਤਾਂ ਉਹ ਕੋਈ ਦੇਵਨੀ ਜਹੀ ਮਲੂਮ ਹੁੰਦੀ ਸੀ, ਕਿਉਂਕਿ ਦੋਵੇਂ ਦੀਆਂ ਦੋਵੇਂ ਬੜੀਆਂ ਤਾਕਤ ਵਾਲੀਆਂ ਸਨ, ਪਰ ਮੈਂ ਵੀ ਉਹਨਾਂ ਨੂੰ ਖੂਬ ਦਰੁੱਸਤ ਕੀਤਾ। ਖੈਰ ਜੋ ਹੋਨਾਸੀ ਸੋ ਹੋ ਗਿਆ, ਪ੍ਰੰਤੂ ਅਜੇ ਮੈਂ ਘਰ ਨ ਜਾਂ ਗਾਂ, ਹਾਂ ਤੂੰ ਕਹਾਰਾਂ ਤੋਂ ਏਹ ਨ ਪੁਛਿਆ ਕਿ ਓਹ ਇਸਤ੍ਰੀਆਂ ਕਿਥੇ ਗਈਆ ?

ਉਮਾਦੱਤ—ਮੈਂ ਪੁਛਿਆ ਸੀ (ਇਕ ਪਾਸੇ ਇਸ਼ਾਰਾ ਕਰਕੇ) ਉਹ ਇਧਰ ਨੂੰ ਗਈਆਂ ਹਨ, ਮੈਂ ਆਪਨੂੰ ਕੱਲਿਆਂ ਛਡਨਾ ਠੀਕ ਨਾ ਸਮਝ ਕੇ ਉਹਨਾਂ ਦਾ ਪਿਛਾ ਨ ਕੀਤਾ। ਆਪ ਹੁਨ ਘਰ ਕਿਓਂ ਨ ਜਾਓਗੇ ?

ਹਰੀਦੱਤ—ਏਸ ਲਈ ਕਿ ਮੈਂ ਅਜੇ ਮਦਨਿਰੰਜਨੀ

ਅਰ ਸੰਦੂਕ ਦਾ ਪਤਾ ਲਾਉਨਾ ਹੈ, ਪਤਾ ਨਹੀਂ ਉਸਨੂੰ ਕੌਨ ਲੈ ਗਿਆ। ਮੈਂ ਕਹਾਰਾਂ ਤੋਂ ਪੂਛਨਾ ਅਰ ਉਸਦੀ ਢੂੰਡ ਵਿਚ ਜਾਨਾ ਚਾਹੁੰਦਾ ਸਾਂ......। ਕਿ ਇਥੇ ਅਟਕ ਗਿਆ ਅਰ ਕੁਝ ਕਰ ਨ ਸੱਕਿਆ ਵੇਖੋ ਕਹਾਰ ਕਿੱਥੇ ਹਨ। ਉਹਨਾਂ ਕੋਲੋਂ ਸੰਦੂਕ ਦਾ ਪਤਾ ਲੇਗ।

ਉਮਾਦੱਤ ਨੇ ਕਹਾਰਾਂ ਨੂੰ ਆਵਾਜ ਦਿਤੀ। ਉਹ ਲੋਕ ਕਿਧਰੇ ਗਏ ਨਹੀਂ ਸਨ, ਨੇੜੇ ਹੀ ਪੇੜਾਂ ਦੀ ਆੜ ਵਿਚ ਹਰੀਦੱਤ ਦੇ ਡਰ ਕਰਕੇ ਛੁਪੇ ਖਲੋਤੇ ਦੋਹਾਂ ਦੀਆਂ ਗੱਲਾਂ ਸੁਨ ਰਹੇ ਸਨ। ਉਮਾਦੱਤ ਦੀ ਅਵਾਜ ਨਾਲ ਡਰਦੇ ਹੋਏ ਉਹ ਨੇੜੇ ਆਏ। ਹਰੀਦੱਤ ਨੇ ਉਨ੍ਹਾਂ ਕੋਲੋਂ ਸੰਦੂਕ ਅਰ ਉਨ੍ਹਾਂ ਇਸਤ੍ਰੀਆਂ (ਪਿਆਰੀ ਅਰ ਭਾਮਾਂ ਦਾ) ਸਭ ਹਾਲ ਮਲੂਮ ਕਰਲਿਆ ਅਰ ਉਨ੍ਹਾਂ ਨੂੰ ਬਹੁਤ ਗੁਸੇ ਹੋਕੇ ਨਾਲ ਲੈ ਉਸੇ ਪਾਸੇ ਟੁਰਪਿਆ ਜਿਥੇ ਸੰਦੂਕ ਪਿਆ ਸੀ। ਉਸ ਸਮੇਂ ਉਹ ਕਹਾਰ ਜੋ ਪਿਆਰੀ ਅਰ ਭਾਮਾਂ ਦੇ ਨਾਲ ਗਿਆ ਸੀ ਵਾਪਸ ਆਉਂਦਾ ਦਿਸਿਆ। ਹਰੀਦੱਤ ਨੇ ਉਸਤੋਂ ਪੁਛਿਆ, ਤੂੰ ਕਿੱਥੇ ਗਿਆ ਸੀ।

ਕਹਾਰ—ਮਹਾਰਾਜ ਮੋਹੇ ਜਵਾਲਾ ਮੈਯਾ ਆਪਨੇ ਸਾਥ ਲੇ ਗਈ ਰਹੀ ਜਾਯਾ ਦੇਖੇਂ ਗਈ ਰਹੈਂ ਜਹਾਂ ਸੰਦੂਕ ਪਰੇ ਹੋਤ, ਮੁੰਲਾ (ਪਰ) ਵਹਾਂ ਤੋਂ ਕੋਈ ਨ ਮਿਲੋ ਖਾਲੀ, ਸੰਦੂਕ ਖੁਲੋ ਪਰੋ ਰਹੈ।

ਹਰੀਦੱਤ—ਅੱਛਾ, ਉਹ ਇਸਤ੍ਰੀਆਂ ਕਿੱਥੇ ਗਈਆਂ?

ਓਹੋ ਕਹਾਰ—[ਹੱਥ ਨਾਲ] ਵਾਹ ਓਰ ਚਲੋ ਗਈ।

ਹਰੀਦੱਤ ਕਹਾਰਾਂ ਦੀ ਬੇਵਕੂਫੀ ਤੇ ਬਹੁਤ ਗੁਸੇ ਹੋਇਆ ਅਰ ਉਨ੍ਹਾਂ ਨੂੰ ਗਾਲੀਆਂ ਕੱਢਕੇ ਕਿਹਾ, ਜਾਓ ਕਮਬਖਤੋ, ਮੈਂ ਸ਼ਿਵਪੁਰੀ ਆਕੇ ਤੁਹਾਡੀ ਭੁਗਤ ਸਵਾਰਾਂਗਾ।

ਏਹ ਸੁਣ ਕਹਾਰ ਤਾਂ ਚਲੇ ਗਏ ਅਰ ਹਰੀਦੱਤ ਆਪਨੇ ਪੁਤ੍ਰ ਨੂੰ ਬੋਲਿਆ:—

ਹਰੀਦੱਤ—ਮੇਰੀ ਸਮਝ ਵਿਚ ਏਹ ਬਿਲਕੁਲ ਨਹੀਂ ਆਯਾ ਕਿ ਮਦ ਨਿਰੰਜਨੀ ਨੂੰ ਕੌਨ ਲੇ ਗਿਆ। ਕਹਾਰ ਦੋ ਆਦਮੀ ਦੱਸਦੇ ਸਨ ਅਰ ਏਹ ਭੀ ਕਹਿੰਦੇ ਸਨ ਕਿ ਉਹ ਕੋਈ ਰਾਜਕੁਮਾਰ ਜੇਹੇ ਮਲੂਮ ਹੁੰਦ ਸਨ। ਅਜੇਹੇ ਭਿਆਨਕ ਜੰਗਲ ਵਿਚ ਰਾਤ ਦੇ ਸਮੇਂ ਰਾਜ ਕੁਮਾਰਾਂ ਦਾ ਫਿਰਨਾ ਅਸਚਰਜ ਵਿਚ ਪਾਂਦਾ ਹੈ। ਖੈਰ, ਹੁਣ ਮੈਨੂੰ ਤਾਂ ਕਿਸੇ ਨ ਕਿਸੇ ਤਰਾਂ ਉਸਦਾ ਪਤਾ ਲਾਉਣਾ ਹੀ ਪਵੇਗਾ, ਤੂੰ ਰਾਤ ਕਿੱਥੇ ਫਿਰੇਂਗਾ। ਘਰ ਜਾਓ, ਮੈਂ ਵੀ ਥੋੜੀ ਦੇਰ ਨੂੰ ਆਉਂਦਾ ਹਾਂ।

ਉਮਾਦੱਤ—ਮੈਨੂੰ ਉਨ੍ਹਾਂ ਇਸਤ੍ਰੀਆਂ ਤੇ ਬੜਾ ਕ੍ਰੋਧ ਆ ਰਿਹਾ ਹੈ। ਜਦ ਤੱਕ ਉਹਨਾਂ ਦਾ ਪਤਾ ਨ ਲਾ ਲਾਂਗਾ, ਮੈਂ ਵੀ ਘਰ ਨਾ ਜਾਂਗਾ। ਜਰਾ ਵੇਖਾਂ ਤਾਂ ਸਹੀ ਉਹ ਕਹੀ ਦੇਵੀ ਹੈ। ਮੋਰੀ ਰੋ ਵਿਚ ਤਾਂ ਆਪ ਚਲੋ।

ਹਰੀਦੱਤ—ਨਹੀਂ, ਮੈਂ ਤਾਂ ਹੁਣੇ ਵਾਪਸ ਜਾਨਾ ਪਸੰਦ ਨਹੀਂ ਕਰਦਾ, ਕਿਉਂਕਿ ਰਾਜੇ ਨੂੰ ਕਾਹ ਉਤਰ ਦਿਆਂ ਗਾਂ। ਉਹ ਜਿਸ ਵੇਲੇ ਏਹ ਹਾਲ ਸੁਨਨਗੇ ਕਿ ਮਦਨਿਰੰਜਨੀ ਲੋਪ ਹੋ ਗਈ ਹੈ, ਤਾਂ ਮੇਰੇ ਤੇ ਬਹੁਤ ਗੁਸੇ ਹੋਨਗੇ। ਏਸ

ਲਈ ਮਦਨਿਰੰਜਨੀ ਦਾ ਢੂੰਡਨਾ ਜਰੂਰੀ ਹੈ ਪਰ ਵੇਖੋਨਾ ਕਹਾਰਾ ਨੂੰ ਏਹ ਕਹਿਨਾ ਭੁਲ ਹੀ ਗਏ ਕਿ ਉਹ ਮਦ ਨਿਰੰਜਨੀ ਦੇ ਲੋਪ ਹੋਨ ਦਾ ਹਾਲ ਸ਼ਿਵਪੁਰੀ ਵਿਚ ਕਿਸੇ ਨੂੰ ਨਾਂ ਕਹਿ ਦੇਣ । ਜੇ ਰਾਜੇ ਤਕ ਖਬਰ ਪਹੁੰਚ ਜਾਵੇਗੀ ਤਾਂ ਫੇਰ ਬਹੁਤ ਮੁਸ਼ਕਲ ਹੋ ਜਾਇਗੀ॥

ਉਮਾਦਤ—ਹਾਂ,ਇਹ ਤਾਂ ਠੀਕ ਹੈ। ਰਾਜੇ ਨੂੰ ਇਸਦੀ ਖਬਰ ਨਾਂ ਹੋਵੇ ਤਾਂ ਹੱਛਾ ਹੈ। ਫੇਰ ਕੀ ਕਹਾਰਾਂ ਨੂੰ ਲਿਆਵਾਂ?

ਹਰੀਦਤ--ਏਥੇ ਲਿਆਉਣ ਦੀ ਕੋਈ ਲੋੜ ਨਹੀਂ। ਤੂੰ ਘਰ ਵਾਪਸ ਰਸਤੇ ਵਿਚ ਉਨਹਾਂ ਨੂੰ ਮਿਲਕੇ ਸਮਝਾ ਦੇਨਾ ਕਿ ਇਥੋਂ ਦਾ ਜਰਾ ਵੀ ਹਾਲ ਜੇ ਖੁਲ ਗਿਆ ਤਾਂ ਇਕ ਇਕ ਦੀ ਖਬਰ ਲਵਾਂਗਾ ॥

ਉਮਾਦਤ--ਹੱਛਾ,ਮੈਂ ਜਾਕੇ ਉਨਹਾਂ ਨੂੰ ਕਹਿ ਦੇਂਦਾ ਹੈ ਪਰ ਅਜੇ ਮੈਂ ਘਰ ਜਾਨਾ ਨਹੀਂ ਚਾਹੁੰਦਾ, ਜਿਸ ਤਰਾਂ ਹੋਵੇ ਗਾ ਉਨਹਾਂ ਇਸਤ੍ਰੀਆਂ ਦੀ ਢੂੰਡ ਕਰਾਂਗਾ ਜਿਨਹਾਂ ਨੇ ਆਪ ਦੀ ਇਹ ਦਸ਼ਾ ਕੀਤੀ, ਮੇਰਾ ਜੀ ਨਹੀਂ ਮੰਨਦਾ,. ਮੈਂ ਉਨਾਂਤੋਂ ਜਰੂਰ ਬਦਲਾ ਲਵਾਂਗਾ। ਆਪ ਮਦਨਿਰੰਜਨੀ ਦਾ ਪਤਾਲਾਓ

ਹਰੀਦਤ--ਖੈਰ, ਜੇ ਤੂੰ ਨਹੀਂ ਮੰਨਦਾ ਤਾਂ ਜਾਓ, ਪਰ ਕੁਛ ਆਦਮੀ ਨਾਲ ਸ਼ਿਵਪੁਰੀਓਂ ਲੈ ਲੈਨੇ । ਤੇਰਾ ਰਾਤੀ ਇਕੱਲਿਆਂ ਜਾਣਾ ਅਛਾ ਨਹੀਂ ਹੋਵੇਗਾ ॥

ਬਹੁਤ ਹੱਛਾ, ਕਹਿਕੇ ਉਮਾਦਤ ਉਸ ਪਾਸੇ ਟੁਰਪਿਆ ਜਿਧਰ ਕਹਾਰ ਗਏ ਸਨ ਅਰ ਕੁਝ ਦੂਰ ਉਨਹਾਂ ਨੂੰ ਮਿਲਕੇ

ਸਭ ਸਮਝਾ ਬੁਝਾਕੇ ਵਾਪਸ ਆਇਆ, ਤਾਂ ਉਥੇ ਹਰੀਦਤ ਨਹੀ ਸੀ, ਕਿਉਂਕਿ ਉਹ ਖਿਆਲ ਨਾਲ ਕਿ ਉਮਾਦਤ ਘਰ ਗਿਆ ਹੋਵੇਗਾ, ਅਰ ਉਥੋਂ ਆਦਮੀ ਲੈਕੇ ਦੇਰ ਨਾਲ ਆਵੇਗਾ ।ਕਿਸੇ ਪਾਸੇ ਟੁਰ ਪਿਆ ਅਰ ਜੰਗਲ ਵਿਚ ਫਿਰਨ ਲੱਗਾ । ਏਧਰ ਉਮਾਦਤ ਵੀ ਫਿਰਦਾ ਹੋਇਆ ਬਹੁਤ ਦੂਰ ਨਿਕਲ ਗਿਆ ਇਸਨੂੰ ਇਨਹਾਂ ਇਸਤ੍ਰੀਆਂ ਦੀ ਢੂੰਢ ਨਹੀਂ ਸੀ ਜਿਨਹਾਂ ਨੇ ਇਸਦੇ ਪਿਤਾ ਨੂੰ ਬੰਨਿਆਂ ਸੀ, ਪਰੰਤੂ ਇਸਨੂੰ ਤਾਂ ਸਿਰਫ ਆਪਣੀ ਪਿਆਰੀ ਮਦਨਿਰੰਜਨੀ ਮਦਨਿਜਨੀ ਦਾ ਪਤਾ ਲਾਨਾ ਸੀ । ਪ੍ਰੇਮ ਇਸ਼ਕ ਬੁਰੀ ਬਲਾ ਹ ਮਦਨਰੰਜਨੀਦੇ ਹਥਦਾ ਤਮਾਚਾ ਉਮਾਦਤ ਲਈ ਅਜਿਹਾ ਹੋਗਿਆ ਜਿਸਤਰਾਂ ਖਾਸੀ ਦੇ ਰੋਗੀ ਨੂੰ ਘਿਓ ਅਰ ਦੁਧ । ਪ੍ਰੇਮ ਦੀ ਅਗ ਵਿਚ ਪੈਕੇ ਲਖਾਂ ਸੜ ਗਏ । ਕਰੋੜਾਂ ਨੇ ਦੁਖ ਅਰ ਰੰਜ ਉਠਾਏ । ਇਕ ਛਿਨ ਸੁਖ ਨਾ ਮਿਲਿਆ, ਅੰਤ ਵਿਚ ਖਰਾਬੀ ਅਰ ਨਿੰਦਯਾ ਦੇ ਸਿਵਾ ਪਾਗਲ ਅਰ ਸਿਰੜੀ ਕਹਾਏ। ਬੜੇ ਬੜੇ ਧਨਵਾਨਾਂ ਨੂੰ ਲੁਟਕੇ ਇਸਨੇ ਕੰਗਾਲ ਬਨਾ ਦਿਤਾ। ਚੰਗੇ ਭਲੇ ਅਰੋਗ ਪੁਰਸ਼ਾਂ ਨੂੰ ,ਸੁਕਾ ਇਸਨੇ ਤੀਲ ਵਰਗਾ ਕਰ ਦਿਤਾ। ਜਰਾ ਅਖਾਂ ਚਾਰ ਹੋ ਗਈਆਂ, ਸਿਰਤੇ ਬਲਾ ਆ ਗਈ । ਤਨ ਮਨ ਅਰ ਧਨ ਸਭ ਅਰਪਨ ਕਰ ਦਿਤਾ ਪਰ ਫੇਰ ਵੀ ਜੀਵਨ ਰੋਂਦਿਆਂ ਹੀ ਗੁਜਰਿਆ ਜੰਗਲ ਜੰਗਲ ਅਕਲਿਆਂ ਫਿਰਨਾ, ਆਪਣੇ ਪਰਾਏ ਛੁੜਾਨਾ, ਅਮੀਰੋਂ ਫਕੀਰ ਬਨਾਨਾ ਸਭ ਇਸੇ ਨਿਰਦਈ ਪ੍ਰੇਮ ਦੇ ਕੰਮ ਹਨ, ਇਹ ਰਾਸਤਾ ਬੜਾ ਕਠਨ ਹੈ ਬਹੁਤੇ

ਰਿਆਂ ਨੇ ਏਸ ਪ੍ਰੇਮ ਦੀ ਰਾਹ ਤੇ ਪੈਰ ਰਖਦਿਆਂ ਹੀ ਸੁਖ ਧਰਮ, ਧਨ ਇਤਿਆਦਿ ਸਭ ਖੋ ਦਿਤੇ ਫੇਰ ਵੀ ਮਰਨ ਵੇਲੇ ਪਰੇਮ ਨੂੰ ਹੀ ਨਾਲ ਲੈ ਗਏ। ਸਾਡੇ ਉਮਾਦਤ ਨੇ ਵੀ ਹੁਣ ਇਸ ਰਸਤੇ ਤੇ ਚਲਨ ਲਈ ਲੰਗੋਟਾ ਕਸਿਆ ਹੈ। ਵੇਖੀਏ,

ਉਮਾਦਤ ਉਸੇ ਧਜਾਨ ਵਿਚ ਖਲੋਕੇ ਸੋਚਨ ਲਗਾ ਕਿ ਕਿਧਰ ਚਲਨਾ ਚਾਹੀਦਾ ਹੈ? ਥੋਹੜੀ ਦੇਰ ਪਿਛੋਂ ਇਸਦੇ ਦਿਲ ਵਿਚ ਆਇਆ ਕਿ ਸ਼ਾਇਦ ਮਦਨਿਰੰਜਨੀ ਨੂੰ ਮਹਿੰਦਰ ਕੁਮਾਰ ਜਾਂ ਓਹਨਾਂ ਦੇ ਆਦਮੀ ਲੈ ਗਏ ਹੋਨ, ਏਸ ਵਾਸਤੇ ਉਸਨੇ ਅਪਨਾ ਘੋੜਾ ਕਿਸ਼ਨ ਪੁਰ ਵਲ ਵਧਾਇਆ ਅਰ ਰਾਤੀਂ ਹੀ ਕਿਧਰੇ ਨਾਂ ਠਹਿਰਕੇ ਸਿਧਾ ਕਿਸ਼ਨ ਪੁਰ ਪਹੁੰਚਾ। ਇਕ ਸਰਾਂ ਵਿਚ ਟਿਕਕੇ ਦੂਜੇ ਦਿਨ ਕਈ ਕੁਟਨੀਆਂ ਨੂੰ ਬੁਲਾਕੇ ਰਾਜਾ ਮਹਿੰਦਰ ਕੁਮਾਰ ਦੇ ਕਿਲੇ ਦਾ ਹਾਲ ਮਲੂਮ ਕੀਤਾ ਤਾਂ ਪਤਾ ਲਗਾ ਕਿ ਉਥੇ ਸਿਵਾ ਕੁਮਾਰ ਦੀ ਮਾਤਾ 'ਸ਼੍ਰੀਮਤੀ' ਅਰ ਉਨਹਾਂ ਦੀ ਭੈਨ 'ਚੰਦ੍ਰਕਲਾ' ਦੇ ਕੋਈ ਵੀ ਨਹੀ ਹੈ, ਕੁਮਾਰ ਕਲ ਤੋਂ ਕਿਧਰੇ ਸ਼ਿਕਾਰ ਖੇਡਨ ਗਏ ਹੋਨ। ਇਹ ਗਲ ਸੁਣਕੇ ਉਸਨੇ ਸੋਚਿਆ ਕਿ ਜੇ ਇਹ ਕੰਮ ਮਹਿੰਦਰ ਕੁਮਾਰ ਦਾ ਹੁੰਦਾ। ਤਾਂ ਉਹ ਮਦਨਿਰੰਜਨੀ ਨੂੰ ਲੈਕੇ ਹੁਣ ਤਕ ਜਰੂਰ ਏਥੇ ਆ ਜਾਂਦੇ, ਕਿਧਰੇ ਨਾਂ ਰੁਕਦੇ। ਇਹ ਕੰਮ ਉਨਹਾਂ ਦਾ ਨਹੀ ਮਲੂਮ ਹੁੰਦਾ। ਇਹ ਖਿਆਲ ਕਰਕੇ ਉਸਨੇ ਇਰਾਦਾ ਕੀਤਾ ਕਿ ਓਥੋਂ ਟੁਰ ਪਏ। ਪਰ ਫੇਰ ਕੁਝ ਸੋਚਕੇ ਇਹ ਉਸ ਦਿਨ ਉਥੇ ਹੀ ਠਹਿਰ ਰਿਹਾ ਅਰ ਦੂਜੇ ਦਿਨ ਸਵੇਰੇ ਫੇਰ ਕੁਟਨੀਆਂ ਨੂੰ ਮਹਿਲ ਵਿਚ ਭੇਜਿਆ

ਉਹਨਾਂ ਦੇ ਵਾਪਸ ਆਉਣ ਤੇ ਇਹੋ ਪਤਾ ਲਗਾ ਕਿ ਕੁਮਾਰ ਅਜੇ ਤਕ ਨਹੀ ਆਏ, ਹੁਣ ਉਮਾਦਤ ਨੂੰ ਨਿਸਚੇ ਹੋਗਿਆ ਕਿ ਮਦਨਿਰੰਜਨੀ ਨੂੰ ਲੈ ਜਾਨ ਵਾਲੇ ਕੋਈ ਹੋਰ ਹੀ ਸਨ। ਜੇ ਕੁਮਾਰ ਹੁੰਦੇ ਤਾਂ ਜ਼ਰੂਰ ਓਹ ਉਸਨੂੰ ਏਥੇ ਲਿਆਉਂਦੇ। ਉਨਹਾਂ ਨੂੰ ਕਿਸਦਾ ਡਰ ਸੀ ? ਓਹ ਇਥੋਂ ਦੇ ਰਾਜਾ ਹਨ। ਇਹ ਨਿਸਚਾ ਕਰ ਉਮਾਦਤ ਓਥੋਂ ਬਲਭਦਰ ਪੁਰ ਨੂੰ ਟੁਰ ਪਿਆ॥

ਬਲਭਦਰ ਪੁਰ ਰਾਜਧਾਨੀ ਕਿਸ਼ਨਪੁਰੋਂ ਤੀਹ ਕੋਹ ਦੱਖਨ ਵਲ ਹੈ, ਕਿਸ਼ਨਪੁਰੋਂ ਬਲਭਦਰ ਪੁਰ ਜਾਨ ਨਾਲ ਸ਼ਿਵਪੁਰੀ ਰਾਹ ਵਿਚ ਆਉਂਦੀ ਹੈ। ਇਹ ਰਾਜਧਾਨੀ ਵੀ ਲਗ ਪਗ ਰਾਮਨਗਰ ਰਾਜਧਾਨੀ ਦੇ ਬਰਾਬਰ ਹੈ ਅਰ-ਥਾਤ ਕਿਸ਼ਨਪੁਰ ਅਰ ਸ਼ਿਵ ਪੁਰੀ ਦੋਹਾਂ ਰਾਜਧਾਨੀਆਂ ਤੋਂ ਵਡੀ ਹੈ। ਓਥੇ ਬੜੇ ਨਿਆਇਕਾਰੀ, ਪਰਉਪਕਾਰੀ ਧਰ-ਮਾਤਮਾ ਅਰ ਕ੍ਰਿਪਾਲੂ ਮਹਾਰਾਜ ਬਲਭਦਰ ਸਿੰਘ ਰਾਜ ਕਰਦੇ ਹਨ। ਮਹਾਰਾਜ ਬਲਭਦਰ ਸਿੰਘ ਮਹਿੰਦਰ ਕੁਮਾਰ ਦੇ ਸਕੇ ਮਾਮੇ ਅਥਵਾ ਰਾਨੀ ਸ੍ਰੀਮਤੀ ਦੇ ਸਕੇ ਛੋਟੇ ਭਰਾ ਹਨ। ਮਹਾਰਾਜਾ ਬਲਭਦਰ ਸਿੰਘ ਦੇ ਦੋ ਜਵਾਨ ਲੜਕੇ ਸਨ। ਉਮਾਦਤ ਨੂੰ ਓਨਾਂ ਦੋਹਾਂ ਤੇ ਸ਼ੱਕ ਹੋਗਿਆ ਏਸ ਲਈ ਓਸਨੇ ਬਲਭਦਰ ਪੁਰ ਦਾ ਰਸਤਾ ਲਿਆ। ਅਰ ਉਥੇ ਪਹੁੰਚ ਕੇ ਕਈ ਦਿਨ ਸਿਰ ਮਾਰਿਆ ਮੇਹਨਤ ਕੀਤੀ। ਰੁਪੱਯਾ ਖਰਾਬ ਕੀਤਾ, ਪਰ ਕੁਝ ਪਤਾ ਨ ਲਗਾ। ਲਚਾਰ ਉਹ ਇਕ ਦਿਨ ਫਿਰ ਕੇ ਉਥੋਂ ਵਾਪਸ ਹੋਇਆ ਅਰ ਰਾਤ

ਨੂੰ ਇਕ ਵਜੇ ਸ਼ਿਵਪੁਰੀ ਦੇ ਉਸੇ ਜੰਗਲ ਵਿਚ ਪਹੁੰਚ ਕੇ ਫਿਰਨ ਲਗਾ, ਜਿਥੇ ਹਰੀਦਤ ਨੂੰ ਪਿਆਰੀ ਅਰ ਭ੍ਰਾਮਾ ਨੇ ਧੋਖਾ ਦਿਤਾ ਸੀ।

ਉਮਾਦਤ ਇਸ ਸਮੇਂ ਮਦਨਿਰੰਜਨੀ ਦੀ ਯਾਦ ਵਿਚ ਅਜਿਹਾ ਡੁਬਿਆ ਜਾ ਰਿਹਾ ਸੀ ਕਿ ਇਸਨੂੰ ਏਹ ਸੁਧਿ ਨਹੀਂ ਕਿ ਇਸਦਾ ਘੋੜਾ ਕਿਧਰ ਜਾ ਰਿਹਾ ਹੈ। ਇਸ ਦੀਆਂ ਅੱਖਾਂ ਖੁਲੀਆਂ ਹਨ ਤਾਂ ਵੀ ਇਸਨੂੰ ਕੁਝ ਨਹੀਂ ਸੁਝਦਾ। ਇਸੇ ਦਸ਼ਾ ਵਿਚ ਇਸਦਾ ਘੋੜਾ ਰਸਤਾ ਛੱਡ ਬਹੁਤ ਦੂਰ ਇਕ ਸੁੰਨ ਸਾਨ ਜੰਗਲ ਵਿਚ ਜਾ ਪਹੁੰਚਿਆ। ਇਸ ਵੇਲੇ ਚੰਦ੍ਰਮਾਂ ਨੇ ਅਪਨੀ ਚਾਂਦਨੀ ਇਸ ਜੰਗਲ ਵਿਚ ਵਿਛਾ ਰਖੀ ਸੀ। ਜਿਸ ਕਰਕੇ ਉਥੋਂ ਭੀ ਬਲਕਿ ਕੁਝ ਦੂਰ ਤਾਂਈ ਦੀ ਹਰ ਇਕ ਚੀਜ ਸਾਫ ਨਜਰ ਆਉਂਦੀ ਸੀ। ਉਮਾਦਤ ਦੀ ਨਜਰ ਉਸ ਵੇਲੇ ਬਹੁਤ ਦੂਰ ਕਿਸੇ ਚੀਜ ਤੇ ਪਈ। ਜਿਸ ਕਰਕੇ ਏਹ ਕੰਬ ਗਿਆ ਅਰ ਬੜੇ ਧਿਆਨ ਨਾਲ ਉਸੇ ਪਾਸੇ ਵੇਖਕੇ ਆਪਨਾ ਘੋੜਾ ਵਧਾਇਆ ਤਾਂ ਪਤਾ ਲਗਾ ਕਿ ਉਹ ਕੋਈ ਆਦਮੀ ਹੈ ਜੋ ਬੜੀ ਜਲਦੀ ਜਲਦੀ ਅਗੇ ਜਾ ਰਿਹਾ ਹੈ ਅਰ ਕਦੀ ਕਦੀ ਪਿਛੇ ਫਿਰਕੇ ਵੀ ਵੇਖ ਲੈਂਦਾ ਹੈ। ਉਮਾਦਤ ਨੇ ਆਪਨਾ ਘੋੜਾ ਹੋਰ ਤੇਜ ਕੀਤਾ, ਤਾਂ ਉਸਨੂੰ ਮਲੂਮ ਹੋਇਆ ਕਿ ਏਹ ਆਦਮੀ ਘੋੜੇ ਨੂੰ ਅਪਨੇ ਵੱਲ ਆਉਂਦਾ ਵੇਖ ਦੌੜਨ ਲਗ ਪਿਆ ਹੈ ਅਰ ਇਕ ਪਹਾੜ ਦੀ ਖੋਹ ਵਿਚ ਘੁਸ ਗਿਆ ਹੈ। ਉਮਾਦਤ ਵੀ ਘੋੜਾ ਦੜੌਂਦਾ ਹੋਇਆ ਉਸ ਖੋਹ ਦੇ ਮੂੰਹ ਤੇ ਪਹੁੰਚਿਆ ਅਰ ਕੁਝ ਸੋਚਕੇ ਘੋੜੇ ਤੋਂ ਉਤਰ ਖੋਹ ਵਿਚ ਘੁਸ ਗਿਆ। ਖੋਹ ਵਿਚ ਬਿਲ-

ਕੁਲ ਅੰਨ੍ਹੇਰਾ ਸੀ। ਏਹ ਨੰਗੀ ਤਲਵਾਰ ਹੱਥ ਵਿਚ ਲਈ ਬਰਾਬਰ ਅੰਨ੍ਹੇਰੇ ਵਿਚ ਘੁੰਮਦਾ ਚੱਲਿਆ ਗਿਆ। ਬਹੁਤ ਦੂਰ ਜਾਨ ਤੇ ਕੁਝ ਚਾਨਣਾ ਨਜ਼ਰ ਪਿਆ। ਅਗੇ ਵਧਨ ਤੇ ਜਦ ਏਹ ਖੋਹ ਦੇ ਸਿਰੇ ਤੇ ਪਹੁੰਚਿਆ ਤਾਂ ਇਸ ਨੇ ਜਾਣਿਆਂ ਕਿ ਏਹ ਖੋਹ ਦਾ ਦੂਸਰਾ ਸਿਰਾ ਹੈ, ਜਿਹੜਾ ਬਹੁਤ ਛੋਟਾ ਹੋ ਹੈ। ਏਹ ਮੁਸ਼ਕਲ ਨਾਲ ਉਸਦੇ ਬਾਹਰ ਹੋਇਆ ਅਰ ਚੌਹੀਂ ਪਾਸੀਂ ਵੇਖਨ ਲੱਗਾ। ਉਸ ਆਦਮੀ ਦਾ ਪਤਾ ਨਾਂ ਲੱਗਾ ਕਿ ਉਹ ਕੌਣ ਸੀ ਅਰ ਕਿਧਰ ਛੁਪ ਗਿਆ? ਸਿਵਾਏ ਪਹਾੜਾਂ ਅਰ ਜੰਗਲੀ ਦ੍ਰਿਛਾਂ ਦੇ ਇਸਨੂੰ ਹੋਰ ਕੁਝ ਨ ਨਜਰੀਂ ਪਿਆ। ਥੋੜੀ ਦੂਰ ਹੋਰ ਅਗੇ ਗਿਆ। ਪ੍ਰੰਤੂ ਟੰਮ ਨ ਹੁੰਦਾ ਵੇਖ ਪਿਛੇ ਮੁੜਿਆ ਤਾਂ ਉਸ ਖੋਹ ਦਾ ਮੂੰਹ ਨਾ ਮਿਲਿਆ, ਜਿਸਦੋਂ ਏਹ ਆਇਆ ਸੀ, ਬਹੁਤ ਦੇਰ ਤੱਕ ਏਧਰ ਉਧਰ ਫਿਰਦਾ ਰਿਹਾ ਪਰ ਮੂੰਹ ਦਾ ਚਿਨ੍ਹ ਤੱਕ ਨਜਰ ਨ ਆਇਆ। ਇਸ ਵੇਲੇ ਬਦਲੀ ਨੇ ਘਿਰ ਕੇ ਉਸ ਜਗ੍ਹਾ ਕੁਝ ਅੰਨ੍ਹੇਰਾ ਜਿਹਾ ਕਰਦਿਤਾ ਸੀ, ਉਮਾਦੱਤ ਨੇ ਚਾਹਿਆ ਕਿ ਕਿਸੇ ਹੋਰ ਰਸਤੇ ਬਾਹਰ ਨਿਕਲ ਜਾਵੇ ਪਰ ਪਹਾੜਾ ਦੇ ਸਿਵਾ ਕਿਧਰੋਂ ਬਾਹਰ ਜਾਨ ਦਾ ਰਸਤਾ ਨ ਲੱਭਾ। ਲਚਾਰ ਉਹ ਇਕ ਸਿਲ ਤੇ ਬੈਠਕੇ ਸੋਚਨ ਲੱਗਾ ਕਿ ਹੁਨ ਕੀਹ ਕਰੇ।

ਇਸ ਵੇਲੇ ਰਾਤ ਬਹੁਤ ਥੋੜੀ ਬਾਕੀ ਰਹਿ ਗਈ ਸੀ ਇਸ ਲਈ ਉਮਾਦੱਤ ਨੇ ਸੋਚਿਆ ਕਿ ਸਵੇਰਾ ਹੋਨ ਤੇ ਮੂੰਹ ਦੀ ਢੂੰਡ ਭਾਲ ਕਰ ਵਾਪਸ ਜਾਏਗਾ, ਇਸੇ ਲਈ ਉਹ ਉਸੇ ਜਗ੍ਹਾ ਬੈਠਾ ਰਿਹਾ। ਜਦ ਸਵੇਰਾ ਹੋਨ ਲੱਗਾ ਤਾਂ

ਉਹ ਉਠਿਆ ਅਰ ਅਗਾਂ ਕੁਝ ਚੱਲਨਾ ਚਾਹੁਦਾ ਹੀ ਸੀ ਕਿ ਕਈ ਆਦਮੀਆਂ ਨੇ ਪਿਛੋ ਤੋਂ ਆਕੇ ਉਸਨੂੰ ਘੇਰ ਲਿਆ ਅਰ ਇਕ ਨੇ ਰੱਸੀ ਫੰਦਾ ਪਾ ਕੇ ਉਸਨੂੰ ਅਜਿਹਾ ਤੰਨ੍ਹਿਆ ਕਿ ਉਸਦੇ ਦੋਵੇਂ ਹੱਥ ਨਿਸਫਲ ਹੋਗਏ। ਤਲਵਾਰ ਤਕ ਨਾ ਚਲਾ ਸੱਕਿਆ।

ਏਹ ਆਦਮੀ ਜੋ ਘਟ ਤੋਂ ਘੱਟ ਪੰਦਰਾਂ ਹੋਨਗੇ ਪਤਾ ਨਹੀਂ ਕਿਥੋਂ ਇਕੋ ਵਾਰੀ ਨਿਕਲ ਆਏ। ਸਾਰੇ ਦੇ ਸਾਰੇ ਬੜੇ ਮੋਟੇ ਤਾਜੇ ਅਰ ਦੇਖਨ ਵਿਚ ਬੜੇ ਤਾਕਤ ਵਾਲੇ ਸਨ। ਉਹਨਾਂ ਦੇ ਸਾਰੇ ਸਰੀਰ ਤੇ ਮਿਟੀ ਅਰ ਰਾਖ ਮਲੀ ਹੋਈ ਸੀ। ਬੜੇ ਬੜੇ ਰੂੰਏ ਅਰ ਸਿਰਦੇ ਵਾਲ ਕੰਢ ਤੱਕ ਲਮਕਦ ਹੋਏ, ਕਿਸੇ ਦੀ ਮੁਛ ਦਾੜੀ ਲੰਮੀ ਲੰਮੀ, ਕਿਸਦੇ ਬਿਲਕੁਲ ਹੀ ਰਾਮ ਰਾਮ। ਬੜੀ ਡਰਾਵਨੀ ਸ਼ਕਲ, ਸਰੀਰ ਤੇ ਇਕ ਕੱਪੜਾ ਨਹੀਂ, ਸਿਰਫ ਇਕ ਇਹ ਲੰਗੋਟਾ, ਜਿਹੜਾ ਕਿਸੇ ਜੰਗਲੀ ਬ੍ਰਿਛਾਂ ਦੇ ਪੱਤਿਆਂ ਦਾ ਬਨਿਆ ਹੋਇਆ ਸੀ, ਬੰਨੀ ਸੀ।

ਜਦ ਉਮਾਦੱਤ ਨੇ ਵੇਖਿਆ, ਕਿ ਏਹਨਾਂ ਲੋਕਾਂ ਨੇ ਫੰਦਾ ਪਾਕੇ ਬੇਬਸ ਕਰ ਦਿਤਾ ਹੈ ਤਾਂ ਉਸਨੇ ਹੱਥਾਂ ਨਾਲ ਜੋਰ ਲਾਕੇ ਰੱਸੀ ਤਰੋੜਨੀ ਚਾਹੀ ਪਰ ਉਹ ਨ ਟੁਟੀ। ਹੁਨ ਉਹ ਉਹਨਾਂ ਆਦਮੀਆਂ ਨੂੰ ਬੋਲਿਆ, 'ਤੁਸੀ ਕੌਨ ਹੋ ਅਰ ਮੈਨੂੰ ਕਿਓਂ ਪਕੜਦੇ ਹੋ ?' ਇਸਦਾ ਉਤਰ ਕਿਸੇ ਵੱਲੋਂ ਨਾ ਮਿਲਆ, ਪ੍ਰੰਤੂ ਉਸਨੇ ਵੇਖਿਆ ਕਿ ਉਨਾਂ ਵਿਚੋਂ ਕਈਆ ਨੇ ਉਮਾਦਤ ਵੱਲ ਵੇਖਕੇ ਮੂੰਹ ਡਿੰਗੇ ਕੀਤੇ ਅਰ

ਪਤਾ ਨਹੀਂ ਕੀਹ ਕੀਹ ਬੁੜ ਬੁੜ ਕਰਨ ਲੱਗੇ ਜੋ ਉਮਾਦੱਤ ਦੀ ਬਿਲਕੁਲ ਸਮਝ ਵਿਚ ਨਾ ਆਇਆ। ਥੋੜੀ ਦੇਰ ਵਿਚ ਉਹਨਾਂ ਆਦਮੀਆਂ ਨੇ ਉਮਾਦੱਤ ਦੇ ਹੱਥ ਪਕੜ ਕੇ ਖੂਬ ਚੰਗੀ ਤਰਾਂ ਕੱਸ ਦਿਤੇ ਅਰ ਇਕ ਪਾਸੇ ਨੂੰ ਲੈ ਚੱਲੇ। ਏਹ ਲੋਕ ਆਪਸ ਵਿਚ ਕੁਝ ਅਸ਼ਾਰਿਆਂ ਨਾਲ ਗੱਲਾਂ ਕਰਦੇ ਕਰਦੇ ਸਨ ਅਰ ਕਦੀ ਕਦੀ ਜਾਨਵਰਾਂ ਵਰਗੀਆਂ ਬੋਲੀਆਂ ਬੋਲਦੇ ਸਨ, ਜਦ ਉਮਾਦੱਤ ਜਰਾ ਹੌਲੀ ਹੌਲੀ ਚਲਦਾ ਤਾਂ ਇਕ ਆਦਮੀ ਕਿਸੇ ਕੰਡਿਆਂ ਵਾਲੀ ਪਤਲੀ ਲਕੜੀ ਉਸਦੀ ਪਿਠ ਤੇ ਜੋਰ ਨਾਲ ਮਾਰਦਾ ਸੀ। ਉਸ ਲਕੜੀ ਦੇ ਅਜਿਹੇ ਕੰਡੇ ਸਨ ਕਿ ਲੱਗਦਿਆਂ ਹੀ ਸਰੀਰ ਵਿਚ ਧਸ ਜਾਂਦੇ ਸਨ ਅਰ ਵਿਚਾਰਾ ਉਮਾਦੱਤ ਚੀਕਾਂ ਮਾਰਕੇ ਭੱਜਦਾ ਸੀ। ਪਰ ਉਹ ਲੋਕ ਕੁਝ ਤਰਸ ਨਹੀਂ ਖਾਂਦੇ ਸਨ ਅਰ ਕਦੀ ਕਦੀ ਇਕ ਲਕੜੀ ਜੋਰ ਨਾਲ ਜਮਾ ਭੀ ਦੇਂਦੇ ਸਨ। ਕੱਪੜਿਆਂ ਦੇ ਕਾਰਨ ਉਮਾਦੱਤ ਦੀ ਪਿਠ ਤੇ ਕੰਡੇ ਚੰਗੀ ਤਰਾਂ ਨਹੀਂ ਵੱਜਦੇ ਸਨ, ਪਰ ਫੇਰ ਭੀ ਕੁਝ ਦੂਰ ਚੱਲਨ ਤੇ ਉਸ ਦੀ ਏਹ ਗਤ ਹੋਈ ਕਿ ਸਾਰੀ ਪਿਠ ਲਹੂ ਨਾਲ ਭਿਜ ਗਈ ਅਰ ਓਹ ਬੜੀ ਜੋਰ ਜੋਰ ਨਾਲ ਰੋਨ ਅਰ ਚੀਕਾਂ ਮਾਰਨ ਲਗਾ ਪਰ ਕੁਝ ਕਰ ਨਹੀਂ ਸੱਕਦਾ ਸੀ। ਹੱਥ ਬਿਲਕੁਲ ਬੇਕਾਰ ਸਨ। ਜਿਸਤਰਾਂ ਉਮਾਦੱਤ ਚੀਕਾਂ ਮਾਰਦਾ ਸੀ ਉਸੇ ਤਰਾਂ ਉਹ ਲੋਕ ਉਸਦੀਆਂ ਨਕਲਾਂ ਲਾਂਦੇ ਸਨ। ਇਸ ਵੇਲੇ ਉਮਾਦੱਤ ਦੀ ਏਹ ਦਸ਼ਾ ਸੀ ਕਿ ਜਿਸਤ੍ਰਾਂ ਕੋਈ ਗਊ

ਨੂੰ ਲਕੜੀ ਨਾਲ ਹਿਕਿਆ ਅਰ ਬੜੀ ਬੇਦਰਦੀ ਨਾਲ ਮਾਰਦਾ ਜਾਂਦਾ ਹੈ, ਇਕ ਆਦਮੀ ਉਸਦੇ ਅੱਗੇ ਅੱਗੇ ਜਾ ਰਿਹਾ ਸੀ ਜਿਸਦੇ ਹੱਥ ਵਿਚ ਉਹ ਰੱਸੀ ਸੀ ਜਿਸ ਨਾਲ ਉਮਾਦੱਤ ਬੰਨ੍ਹਿ ਹੋਇਆ ਸੀ। ਉਹ ਕਦੀ ਕਦੀ ਝਟਕਾ ਦੇਕੇ ਉਸਨੂੰ ਖਿਚਦਾ ਸੀ ਅਰ ਇਕ ਆਦਮੀ ਪਿਛੇ ਲਕੜੀ ਲਈ ਉਸਦੀ ਪਿਠਤੇ ਲਹੂ ਚਲਾਂਦਾ ਸੀ, ਬਾਕੀ ਸਾਰੇ ਉਸਨੂੰ ਘੇਰੇ ਹੋਏ ਚਲਦੇ ਸਨ ਅਰ ਮੂੰਹ ਡਿੰਗੇ ਕਰਕੇ ਉਮਾਦੱਤ ਨੂੰ ਡਰਾਂਦੇ ਸਨ। ਉਸ ਵੇਲੇ ਉਸ ਵਿਚਾਰੇ ਤੇ ਜੋ ਬਿਪਦਾ ਬੀਤ ਰਹੀ ਸੀ ਉਹੋ ਹੀ ਜਾਨਦਾ ਸੀ। ਏਹ ਲੋਕ ਉਮਾਦੱਤ ਨੂੰ ਲਈ ਇਕ ਪਹਾੜੀ ਦੀ ਖੋਹ ਵਿਚ ਘੁਸ ਗਏ।

## ਕਾਂਡ ਦਸਵਾਂ

ਮਦਨਿਰੰਜਨੀ ਹੋਸ਼ ਵਿਚ ਆਉਂਦਿਆਂ ਹੀ ਚੌਂਕ ਪਈ ਅਰ ਘਬਰਾਕੇ ਇਧਰ ਉਧਰ ਵੇਖਨ ਲਗੀ। ਜਦ ਤੋਂ ਰਾਜਾ ਗਿਰਵਰ ਸਿੰਘ ਨੇ ਇਸਨੂੰ ਪਟਕ ਦਿਤਾ ਸੀ ਤਦ ਤੋਂ ਹੁਣ ਤਕ ਉਹ ਬਰਾਬਰ ਬੇਹੋਸ਼ ਰਹੀ। ਵਿਚਦਾ ਹਾਲ (ਅਰਥਾਤ ਗਿਰਵਰ ਸਿੰਘ ਅਰ ਹਰੀਦਤ ਦੀ ਸਲਾਹ ਨਾਲ ਇਸਦਾ ਜੰਗਲ ਵਿਚ ਭੇਜਿਆ ਜਾਣਾ, ਕੁਮਾਰ ਅਰ ਸੋਮਦਤ ਦਾ ਇਸਨੂੰ ਗੋਦ ਵਿਚ ਲਵੀ ਫਿਰਨਾ। ਸੋਮਦਤ ਦਾ ਧੋਖਾ ਦੇ ਕੇ

ਕੁਮਾਰ ਨੂੰ ਖੂਹ ਵਿਚ ਡੇਗਨਾ ਅਰ ਫੇਰ ਪੱਥਰ ਸੁਟਨਾ, ਕਿਸ ਦਾ ਅਵਾਜ਼ ਦੇਨਾ ਇਤਿਆਦਿ) ਇਸ ਨੂੰ ਕੁਝ ਵੀ ਪਤਾ ਨਹੀਂ ਸਨ। ਹੋਸ਼ ਵਿਚ ਆਉਨ ਤੇ ਇਸਨੂੰ ਏਹ ਅਸਚਰਜ ਹੋਇਆ ਕਿ ਇਸਨੂੰ ਜੰਗਲ ਵਿਚ ਕੋਨ ਲਿਆਇਆ। ਇਸਦੀ ਕਮਰ ਵਿਚ ਜਰਬ ਆਈ ਸੀ। ਇਸ ਲਈ ਜਲਦੀ ਨਾ ਉਠ ਸਕੀ। ਪਰਤੂ ਧੀਰੇ ਧੀਰੇ ਉਠਕੇ ਬੈਠ ਗਈ। ਸੋਮਦਤ ਨੇ ਚਾਹਿਆ ਕਿ ਹਾਥ ਪਕੜਕੇ ਉਸਨੂੰ ਉਠਾ ਦੇ, ਏਸ ਲਈ ਉਹ ਝੱਟ ਕੋਲ ਗਿਆ ਪਰ ਮਦਨਿਰੰਜਨੀਨੇ ਹਥ ਦੇ ਇਸ਼ਾਰੇ ਨਾਲ ਮਨਾ ਕਰ ਦਿਤਾ ਅਰ ਆਪ ਹੀ ਬੈਠ ਹੈਰਾਨੀ ਨਾਲ ਸੋਮਦਤ ਨੂੰ ਵੇਖਕੇ ਬੋਲੀ:-

ਐਥੇ ਕਿਸਤਰਾਂ ਆਈ, ਤੁਸੀ ਕੌਨ ਹੋ ?

ਸੋਮਦਤ-ਕੀ ਤੁਸੀ ਮੈਨੂੰ ਨਹੀਂ ਪਛਾਨਦੀ ਹੋ ? ਮੈਂ ਸੋਮਦਤ ਹਾਂ॥

ਮਦਨਿਰੰਜਨੀ-ਹਾਂ, ਹਾਂ, ਹੁਨ ਮੈਨੂੰ ਯਾਦ ਆਇਆ ਮੈਂ ਆਪਨੂੰ ਕੁਮਾਰ ਜੀ ਦੇ ਨਾਲ ਵੇਖਿਆ ਸੀ॥

ਸੋਮਦਤ-ਤੈਨੂੰ ਅਜ ਕਈ ਆਦਮੀ ਇਕ ਸੰਦੂਕ ਵਿਚ ਬੰਦ ਕਰਕੇ ਜੰਗਲ ਵਿਚ ਲਿਆਏ ਸਨ ਅਰ ਜ਼ਮੀਨ ਖੋਦਕੇ ਚਾਹੁੰਦੇ ਹੀ ਸਨ ਕਿ ਤੈਨੂੰ ਜਿੰਦਾ ਹੀ ਗੱਡ ਦੇਈਏ ਪਰ ਉਨਹਾਂ ਨਾਲ ਲੜਕੇ ਤੈਨੂੰ ਬਚਾਇਆ॥

ਮਦਨਿਰੰਜਨੀ-ਓਹ ਕੌਨ ਸਨ ?

ਸੋਮਦਤ-ਤੁਹਾਡੀ ਰਾਜਧਾਨੀ ਦੇ ਕਹਾਰ ਮਲੂਮ ਹੋਦੇ ਸਨ॥

ਮਦਨਿਰੰਜਨੀ—ਫੇਰ ਉਹ ਕਿਥੇ ਗਏ ?

ਸੋਮਦਤ—ਮੇਰੇ ਡਰ ਨਾਲ ਸਬ ਭਜ ਗਏ । ।

ਮਦਨਿਰੰਜਨੀ—ਤੁਸੀ ਇਸ ਸਮੇ ਏਥੇ ਕਿਉਂ ਆਏ ਸੀ? ਕੀ ਤੁਹਾਨੂ ਇਹ ਪਤਾ ਸੀ ਕਿ ਅਜ ਮੈਂ ਇਸ ਜੰਗਲ ਵਿਚ ਭੇਜੀ ਜਾਵਾਂਗੀ ?

ਸੋਮਦਤ—ਮੈਨੂੰ ਕੁਮਾਰ ਜੀ ਨੇ ਸ਼ਿਵਪੁਰੀ ਭੇਜਿਆ ਸੀ ਅਰ ਆਗਿਆ ਦਿਤੀ ਕਿ ਜਿਸ ਤਰਾਂ ਹੋ ਸਕੇ, ਤੁਹਾਨੂੰ ਲੇਜਾਂ। ਕਿਉਂਕਿ ਕੁਮਾਰ ਜੀਨੂੰ ਇਹ ਖਬਰ ਲਗ ਗਈ ਸੀ ਕਿ ਤੁਹਾਡੇ ਪਿਤਾ ਰਾਜਾ ਗਿਰਵਰ ਸਿੰਘ ਤੁਹਾਡੀ ਜਾਨ ਦੇ ਗਾਹਕ ਹਨ। ਮੈਂ ਸ਼ਿਵਪੁਰੀ ਪਹੁੰਚਿਆ ਵੀ ਨਹੀ ਸੀ ਕਿ ਰਸਤੇ ਵਿਚ ਹੀ ਇਹ ਦਸ਼ਾ ਦੇਖ ਆਪ ਨੂ ਛੁਡਾਇਆ ॥

ਮਦਨਿਰੰਜਨੀ—ਕੁਮਾਰ ਜੀ ਆਪ ਹੀ ਕਿਉਂ ਨਾਂ ਆਇ, ਤੁਹਾਨੂੰ ਇਕਲਿਆਂ ਕਿਉਂ ਭਜ ਦਿਤਾ ?

ਸੋਮਦਤ—ਉਨਹਾਂ ਨੂੰ ਅਜਕਲ ਰਾਜ ਦੇ ਕੰਮਾਂ ਤੋਂ ਬਿਲਕੁਲ ਛੁਟੀ ਨਹੀ ਮਿਲਦੀ ਅਰ ਇਹੋ ਮੇਰਾ ਹਾਲ ਰਹਿੰਦਾ ਹੈ। ਜਦ ਤੋਂ ਰਾਜਾ ਸ੍ਰੀ ਦਤ ਜੀ ਸਧਾਰੇ ਹਨ, ਸਭ ਕੰਮ ਸਾਡੇ ਦੋਹਾਂ ਦੇ ਸਿਰ ਤੇ ਪੈਗਿਆ ਹੈ। ਰਾਤ ਦਿਨ ਸਿਰ ਨਹੀਂ ਉਠਾਨਾ ਮਿਲਦਾ, ਇਕ ਤਾਂ ਮੈਂ ਹੀ ਬੜੀ ਮੁਸ਼ਕਲ ਨਾਲ ਆਇਆ ਹਾਂ। ਦੂਜੇ ਜੇ ਕੁਮਾਰ ਵੀ ਚਲੇ ਆਉਂਦੇ ਤਾਂ ਕਿਸ਼ਨ ਪੁਰ ਕੌਨ ਰਹਿਦਾ।ਰਾਜ ਦਾ ਸਭਕੰਮ ਨਿਸ਼ਟ ਹੋਜਾਂਦਾ। ਅਜੇ ਥੋੜੇ ਦਿਨ ਹੀ ਕੁਮਾਰ ਨੂੰ ਗੱਦੀ ਤੇ ਬੈਠਿਆਂ ਹੋਏ ਹਨ। ਉਨਾਂਦਾ ਇਕ ਘੜੀ ਲਈ ਭੀ ਛਡਨਾ ਹਛਾ ਨਹੀਂ ਹੈ। ਜਦ

ਤੇ ਉਹਨਾਂ ਨੇ ਤੁਹਾਨੂੰ ਵੇਖਿਆ ਹੈ ਬੜੇ ਬੇਚੈਨ ਰਹਿੰਦੇ ਹਨ। ਅਰ ਰੋਜ ਮੈਨੂੰ ਟੋਕਦੇ ਹਨ ਕਿ ਮਦਨਰੰਜਨੀ ਨੂੰ ਜਲਦੀ ਲਿਆਓ। ਹਨ ਤੱਕ ਤਾਂ ਮੈਂ ਟਾਲਦਾ ਰਿਹਾ ਕਿਉਂਕਿ ਮੈਨੂੰ ਵੇਹਲ ਨਹੀਂ ਮਿਲਦੀ ਸੀ, ਅੱਜ ਸਵੇਰੇ ਉਹਨਾਂ ਨੇ ਬਹੁਤ ਜਿਦ ਕੀਤੀ, ਲਾਚਾਰ ਆਉਨਾ। ਪਿਆ ਮੈਨੂੰ ਦੱਸੋ ਹੁਨ ਤੁਹਾਡੀ ਕੀ ਰਾਏ ਹੈ।

ਮਦਿਨਿਰੰਜਨੀ—ਜੇ ਤੁਹਡਾ ਕਹਿਨਾ ਸੱਚ ਹੈ, ਕਿ ਮਾਰ ਦੇਨ ਲਈ ਭੇਜੀ ਗਈ ਸਾਂ ਅਰ ਤੁਸਾਂ ਮੈਨੂੰ ਬਚਾਇਆ ਹੈ ਤਾਂ ਹੁਨ ਮੈਂ ਸ਼ਿਵਪੁਰੀ ਜਾਨਾ ਪਸੰਦ ਨਹੀਂ ਕਰਦੀ। ਕੁਮਾਰ ਜੀ ਦੇ ਕੋਲ ਜਾਨਾ ਅੱਛਾ ਸਮਝਦੀ ਹਾਂ।

ਸਮਦੱਤ—ਕੀ ਇਸ ਵਿਚ ਵੀ ਕੁਝ ਸੰਦੇਹ ਹੈ ਕਿ ਮੈਂ ਤੁਹਾਡੀ ਜਾਨ ਨਹੀਂ ਬਚਾਈ।

ਮਦਨਿਰੰਜਨੀ—ਤੁਸਾਂ ਮੇਰੀ ਜਾਨ ਜਰੂਰ ਬਚਾਈ ਹੋਵੇਗੀ, ਕਿਓਂਕਿ ਮੈਨੂੰ ਮਲੂਮ ਹੈ, ਮੇਰੇ ਪਿਤਾ ਅਰ ਹਰੀਦੱਤ ਦੋਵੇਂ ਮੇਰੇ ਨਾਲ ਦੁਸ਼ਮਨੀ ਰੱਖਦੇ ਹਨ। ਇਕ ਵਾਰੀ ਤਾਂ ਪਿਤਾ ਜੀ ਨੇ ਮੇਰੇ ਉਪਰ ਤਲਵਾਰ ਉਠਾਈ ਸੀ ਅਰ ਅੱਜ ਮੈਨੂੰ ਜਮੀਨ ਤੇ ਪਟਕ ਦਿਤਾ ਸੀ। ਉਸ ਵੇਲੇ ਤਾਂ ਮੈਂ ਬੇਹੋਸ਼ ਹੋ ਗਈ ਫੇਰ ਪਤਾ ਨਹੀਂ ਕੀ ਹੋਇਆ। ਇਸਤੋਂ ਪਤਾ ਲੱਗਦਾ ਹੈ, ਕਿ ਪਿਤਾ ਜੀ ਨੇ ਹਰੀਦੱਤ ਦੀ ਭੜਕ ਵਿਚ ਆਕ ਮੇਰੀ ਮੌਤ ਦਾ ਏਹ ਰਸਤਾ ਕਢਿਆ ਹੋਵੇ, ਜਿਹਾ ਕਿ ਤੁਸਾਂ ਕ੍ਰਿਹਾ ਹੈ। ਪਰ ਮੈਨੂ ਸੰਦੇਹ ਸਿਰਫ ਇਸ ਗੱਲ ਦਾ ਹੈ ਕਿ ਕੁਮਾਰ ਜੀ ਨੇ ਤੁਹਾਨੂ ਕੱਲਿਆ ਭੇਜਦੇ ਵਕਲ

ਏਹ ਨ ਸੋਚਿਆ ਹੋਵੇਗਾ ਕਿ ਮੈਂ ਤੁਹਾਡੇ ਨਾਲ ਕਿਸ਼ਤਰਾਂ ਵੱਲ ਪਾਂ ਗੀ।

ਸੋਮਦਤ–(ਕੁਝ ਧਮਕੀ ਦੇ ਨਾਲ) ਤਾਂ ਕੀ ਹਾਨੂੰ ਮੇਰਾ ਵਿਸ਼ਵਾਸ ਨਹੀਂ ਅਰ ਨਾਂ ਮੇਰੇ ਸਾਥ ਤੁਸੀ ਚਲਨਾ ਹੀ ਚਾਹੁੰਦੇ ਹੋ ? ਕੀਹ ਤੁਸਾਂ ਮੈਨੂੰ ਕੁਮਾਰ ਜੀ ਦੇ ਨਾਲ ਨਹੀਂ ਵੇਖਿਆ ? ਕੀ ਤੁਹਾਨੂੰ ਇਹ ਨਹੀਂ ਪਤਾ ਕਿ ਕੁਮਾਰ ਜੀ ਦੇ ਵਡੇ ਵਡੇ ਕੰਮਾਂ ਦੇ ਲਈ ਹਮੇਸ਼ਾਂ ਮੈਂ ਹੀ ਅਕੱਲਾ ਭੇਜਿਆ ਜਾਂਦਾ ਹਾਂ। ਕੀ ਤੁਸੀ......

ਸੋਮਦਤ ਨੇ ਇਤਨਾ ਹੀ ਕਿਹਾ ਸੀ ਕਿ ਪੂਰਬ ਵਲੋਂ ਪੇੜਾਂ ਦੇ ਝੁੰਡ ਵਿਚੋਂ ਕਿਸੇ ਨੇ ਜੋਰ ਨਾਲ ਇਹ ਕਿਹਾ, ਬੇਸ਼ੱਕ ਬੇਸ਼ੱਕ ਤੂੰ ਠੀਕ ਕਹਿੰਦਾ ਹੈ।ਇਸ ਅਵਾਜ ਨਾਲ ਦੋਵੇਂ ਘਬਰਾ ਗਏ ਅਰ ਦੋਹਾਂ ਦੀਆਂ ਅਖਾਂ ਇਕ ਸਾਰ ਉਸ ਪਾਸੇ ਭੌਂ ਗਈਆਂ। ਮਦਨਿਰੰਜਨੀ ਨੇ ਪੁਛਿਆ :– ਇਹ ਕੌਨ ਹੈ? ਜਿਸਦੇ ਉਤਰ ਵਿਚ ਸੋਮਦਤ ਜਲਦੀ ਨਾਲ ਬੋਲਿਆ, ਸਾਡੇ ਲੋਕਾਂ ਦਾ ਕੋਈ ਵੈਰੀ ਹੈ। ਤੁਸੀ ਜ਼ਰਾ ਏਥੇ ਠਹਿਰੋ। ਮੈਂ ਹੁਣੇ ਆਉਂਦਾ ਹਾਂ ਵੇਖਾਂ ਕੌਨ ਹੈ ?

ਏਨਾਂ ਕਹਿ ਉਹ ਤਲਵਾਰ ਕਢ ਅਵਾਜ਼ ਦੇਨ ਵਾਲੇ ਵਲ ਦੌੜਿਆ। ਥੋਹੜੀ ਦੂਰ ਪੂਰਬ ਵਲ ਨਿਕਲ ਗਿਆ ਅਰ ਅੱਖਾ ਪਾੜ ੨ ਕੇ ਵੇਖਨ ਲਗ ਪਿਆ। ਇਸੇ ਵੇਲੇ ਜਦ ਸੋਮਦਤ ਮਦਨਿਰੰਜਨੀ ਦੇ ਕੋਲੋਂ ਚਲਾ ਗਿਆ। ਤਾਂ ਮਦਨਿ ਰੰਜਨੀ ਨੇ ਪੱਛਮ ਵਲੋਂ ਇਹ ਅਵਾਜ਼ ਸੁਨੀ:–

ਬੇਟੀ ਮਦਨਿਰੰਜਨੀ ! ਕਿਸੇ ਤਰਾਂ ਘਬਰਾਨਾ ਨਹੀ

ਮੈਂ ਤੇਰੀ ਜਾਨ ਇਸ ਸੋਮਦਤ ਦੇ ਹਥੋਂ ਬਚਾ ਲਵਾਂਗਾ। ਇਸ ਨੇ ਕੁਮਾਰ ਨੂੰ ਧੋਖਾ ਦਿਤਾਹੈ ਅਰ ਤੈਨੂੰ ਅਪਣੇ ਨਾਲ ਕਿਸ਼ਨ ਪੁਰ ਲਈ ਜਾਂਦਾ ਹੈ। ਤੂੰ ਇਨਾ ਡਰ ਦੇ ਉਸਦੇ ਨਾਲ ਚਲੀ ਜਾਨਾਂ। ਵੇਖ, ਖੂਬ ਚੇਤੇ ਰਖਣਾ। ਮੇਰੀ ਇਕ ਗਲ ਵੀ ਤੂੰ ਜਿਥੇ ਜਾਨਾ ਚਾਹੇਂਗੀ, ਚਲੀ ਜਾਨਾ। ਜਾਂ ਮੈਂ ਪੌਹੁੰਚਾ ਦਿਆ ਗਾ। ਮੈਂ ਤੇਰਾ ਧਰਮ ਦਾ ਪਿਤਾ ਹਾਂ, ਮੇਰੀਆਂ ਗੱਲਾਂ ਸਚ ਸਮਝਣਾ॥ ਇਨਾਂ ਨੂੰ ਖੂਬ ਯਾਦ ਰੱਖਣਾ॥

ਇਹ ਅਵਾਜ ਪਤਾ ਨਹੀਂ ਕਿਸਦੀ ਸੀ ਜੋ ਮਦਨਿਰੰ-ਜਨੀ ਦੇ ਪੱਛਮ ਵੱਲੋਂ ਅੱਠ ਕਦਮ ਦੇ ਫਾਸਲੇ ਤੇ ਇਕ ਮੋਟੇ ਬੋੜ ਦੇ ਬ੍ਰਿਛ ਦੇ ਕੋਲੋਂ ਆ ਰਹੀ ਸੀ। ਭਾਵੇਂ ਇਸ ਵੇਲੇ ਚਾਂਦਨੀ ਖੂਬ ਫੈਲੀ ਹੋਈ ਸੀ। ਤਾਂ ਵੀ ਉਸ ਅਵਾਜ ਦੇਨ ਵਾਲੇ ਨੂੰ ਹਛੀ ਤਰਾਂ ਨ ਵੇਖ ਸਕੀ, ਕਿਉਂਕਿ ਉਹ ਐਸੀ ਜਗ੍ਹਾ ਖਲੋਤਾ ਸੀ ਜਿਥੇ ਕਈਆਂ ਬਿਰਛਾਂ ਦਾ ਪਰਛਾਵਾਂ ਸੀ ਪਰ ਮਦਨਿਰੰਜਨੀ ਨੇ ਇਨਾਂ ਜਰੂਰ ਵੇਖਲਿਆ ਕਿ ਓਹ ਆਦਮੀ ਨੰਗਾ ਸਰੀਰ ਤੇ ਸਿਵਾਏ ਲੰਗੋਟੇ ਦੇ ਹੋਰ ਕੁਝ ਨਹੀਂ ਸੀ। ਚਾਂਦ ਇਲਕੁਲ ਘੁਟੀ ਹੋਈ ਸੀ। ਅਵਾਜ ਹੌਲੀ ਹੌਲੀ ਆ ਰਹੀ ਸੀ, ਏਨੀ, ਕਿ ਸੋਮਦੱਤ ਦੇ ਕੰਨਾਂ ਤੱਕ ਨ ਪੌਹੁੰਚ ਸੱਕੇ। ਪਹਿਲਾਂ ਤਾਂ ਮਦਨਿਰੰਜਨੀ ਡਰੀ, ਫੇਰ ਆਪਨਾ ਦਿਲ ਸੰਭਾਲ ਧਿਆਨ ਨਾਲ ਸੁਨਨ ਲੱਗੀ। ਜਦ ਉਸਨੇ ਇਹ ਕਿਹਾ, ਕਿ ਸੋਮਦੱਤ ਨੇ ਕੁਮਾਰ ਨੂੰ ਧੋਖਾ ਦਿਤਾ ਤਾਂ ਉਸਦੀ ਛਾਤੀ ਇਕੋ ਵਾਰੀ ਧੜਕਨ ਲੱਗੀ। ਕਿਸੇ ਨੇ ਉਸਦੇ ਦਿਲ ਤੇ ਪੱਥਰ ਜਿਹਾ ਮਾਰ ਦਿਤਾ, ਉਹ ਪਤਾ ਨਹੀਂ

ਕੀ ਕੀ ਸੋਚਨ ਲੱਗੀ। ਉਹ ਕਮਜ਼ੋਰ ਤਾਂ ਹੋ ਹੀ ਰਹੀ ਸੀ, ਆਪਨਾ ਦਿਲ ਨਾਂ ਸੰਭਾਲ ਸਕੀ ਅਰ ਉਸ ਆਦਮੀ ਦੀ ਗੱਲ ਪੂਰੀ ਹੋਨ ਤੱਕ ਬੇਸੁਧ ਹੋਗਈ। ਜਦ ਉਸਨੂੰ ਫੇਰ ਹੋਸ਼ ਆਈ ਤਾਂ ਉਸਨੇ ਸੋਮਦੱਤ ਨੂੰ ਆਪਨੇ ਸਾਮਨੇ ਖਲੋਤਾ ਵੇਖਿਆ ਅਰ ਉਸਤੋਂ ਘਬਰਾਈ ਹੋਈ ਅਵਾਜ ਨਾਲ ਪੁਛਿਆ, ਉਸ ਆਦਮੀ ਦਾ ਪਤਾ ਲੱਗਾ ਜਾਂ ਨਹੀਂ।

ਸੋਮਦਤ–ਕਿਧਰੇ ਵੀ ਨਹੀਂ ! ਪਤਾ ਨਹੀਂ ਕਿਥੇ ਛਪ ਰਿਹਾ ਜਾਂ ਭਜ ਗਿਆ। ਮੈਂ ਤੁਹਾਨੂੰ ਕਲਿਆਂ ਛਡਨਾ ਅਛਾ ਨਾਂ ਸਮਝਿਆ, ਇਸ ਲਈ ਜਲਦੀ ਆ ਗਿਆ। ਉਸਦੀ ਢੂੰਡ ਵਿਚ ਦੂਰ ਨਾਂ ਜਾ ਸਕਿਆ, ਨਹੀਂ ਤਾਂ ਭਲਾ ਮੇਰੇ ਹਥੋਂ ਛੂਟਕੇ ਉਹ ਉੱਲੂ ਕਿਦੇ ਜਾਂਦਾ ?

ਮਦਨਿਰੰਜਨੀ–ਖੈਰ, ਜੋ ਹੋਨਾ ਸੋ ਹੋਇਆ ਹੁਨ ਤੁਸੀ ਮੈਨੂੰ ਜਲਦੀ ਕੁਮਾਰ ਜੀ ਦੇ ਕੋਲ ਪੁਜਾ ਦਿਓ, ਨਹੀਂ ਤਾਂ ਮੈਂ ਏਥੇ ਹੀ ਆਪਨੀ ਜਾਨ ਤਿਆਗ ਦਿਆਂ ਗੀ, ਮੇਰਾ ਜੀ ਇਸ ਸਮੇਂ ਬਹੁਤ ਬੇਚੈਨ ਹੋ ਰਿਹਾ ਹੈ।

ਸੋਮਦਤ–ਅੱਛਾ ਘਬਰਾਓ ਨਾਂ, ਹੁਨ ਮੈਂ ਤੁਹਾਡਾ ਹੱਥ ਪਕੜ ਲਾਂ, ਜਿਸ ਕਰਕੇ ਘੋੜੇ ਤੱਕ ਚਲੀ ਚੱਲੋ। ਤੁਸੀ ਕਮਜ਼ੋਰ ਬਹੁਤ ਹੋ ਹੁਣੇ ਜਰਾ ਉਠ ਕੇ ਬੈਠੀ ਸਾਓ ਕਿ ਫੇਰ ਬੇਹੋਸ਼ ਹੋ ਗਈ ਏਸ ਲਈ ਹੁਣ ਮੇਰਾ ਹੱਥ ਪਕੜ ਕੇ ਚਲੋ (ਹੱਥ ਵਧਾਕੇ) ਉਠੋ ਦੇਰ ਨਾਂ ਕਰੋ।

ਮਦਨਿਰੰਜਨੀ–ਨਹੀਂ ਹਥ ਪਕੜਨ ਦੀ ਕੋਈ ਜ਼ਰੂਰਤ ਨਹੀਂ ਤੁਸੀਂ ਘੋੜੇ ਏਥੇ ਹੀ ਲੈ ਆਓ।

ਸੋਮਦੱਤ—ਫੇਰ ਮੈਂ ਤੁਹਾਨੂੰ ਏਥੇ ਅਕੱਲੀ ਕਿਸਤ੍ਰਾਂ ਛੱਡਾਂ। ਘੋੜੇ ਏਥੋਂ ਦੂਰ ਹਨ। ਚੌਂਹਾ ਪਾਸੀਂ ਪਸ਼ੂ ਫਿਰ ਰਹੇ ਹਨ (ਆਪਨੀ ਤਲਵਾਰ ਦੇਕੇ) ਜੇ ਮੇਰਾ ਹੱਥ ਪਕੜਨਾ ਨਹੀਂ ਚਾਹੁੰਦੇ ਤਾਂ ਲੌ ਇਸਦੇ ਸਹਾਰੇ ਚਲੋ।

ਮਦਨਿਰੰਜਨੀ—ਮੈਂ ਓਥੇ ਨ ਚਲਿਆ ਜਾਏਗਾ, ਤੁਸੀ ਜਾ ਕੇ ਘੋੜੇ ਲੈ ਆਓ, ਮੇਰਾ ਕਿਹਾ ਮੰਨੋ। ਕੀਹ ਜਰਾ ਦੇਰ ਵਿਚ ਕੋਈ ਖਾ ਜਾਵੇਗਾ ?

ਸੋਮਦੱਤ—(ਕੁਝ ਸੋਚਕੇ, ਜੇ ਤੁਸੀ ਉਥੋਂ ਤੱਕ ਨਹੀਂ ਚੱਲ ਸਕਦੀ ਹੋ ਤਾਂ ਥੋੜੀ ਦੇਰ ਚਲੋ ਫੇਰ ਮੈਂ ਘੋੜੇ ਤੁਹਾਡੇ ਕੋਲ ਲੈ ਆਵਾਂਗਾਂ।

ਸੋਮਦੱਤ ਦੇ ਬਹੁਤ ਕੁਝ ਕਹਿਨ ਤੇ ਮਦਨਿਰੰਜਨੀ ਮੁਸ਼ਕਲ ਨਾਲ ਉਠੀ ਅਰ ਤਲਵਾਰ ਟੇਕ ਕੇ ਹੌਲੀ ਹੌਲੀ ਉਸਦੇ ਪਿਛੇ ਪਿਛੇ ਚਲਨ ਲਗੀ। ਜਦ ਸੋਮਦਤ ਨੇ ਵੇਖਿਆ ਕਿ ਘੋੜੇ ਦੂਰ ਨਹੀ ਹਨ ਪਰੱਤੂ ਉਥੋਂ ਵਿਖਾਈ ਦੇਂਦੇ ਹਨ ਤਾਂ ਉਹ ਮਦਨਿਰੰਜਨੀ ਨੂੰ ਇਹ ਕਹਿ ਕੇ ਘੋੜਿਆਂ ਵਲ ਗਿਆ:— ਹੁਸ਼ਿਆਰ ਰਹਿਣ ਮੈਂ ਹੁਣੇ ਆਉਂਦਾ ਹਾਂ ॥

ਉਸਦੇ ਜਾਨ ਦੇ ਪਿਛੋਂ ਮਦਨਿਰੰਜਨੀ ਚੌਹੀਂ ਪਾਸੀਂ ਵੇਖਨ ਲਗੀ, ਇਸ ਖਿਆਲ ਨਾਲ ਕਿ ਕਿਧਰੇ ਉਹ ਅਵਾਜ਼ ਦੇਣ ਵਾਲਾ (ਨੰਗਾ ਆਦਮੀ) ਫੇਰ ਮਿਲ ਜਾਏ ਤਾਂ ਇਹ ਉਸਤੋਂ ਕੁਝ ਪੁਛੇ, ਪਰ ਉਸਦਾ ਪਤਾ ਨਾਂ ਲੱਗਾ। ਮਦਨਿ ਰੰਜਨੀ ਦਾ ਮਨ ਪੜਾ ਨਹੀ ਇਸ ਸਮੇ ਕਿਥੇ ਕਿਥੇ ਭਟਕ

ਰਿਹਾ ਸੀ । ਓਹ ਅਵਾਜ ਦੇਨ ਵਾਲਾ ਆਦਮੀ ਕੌਨ ਸੀ। ਉਸਨੇ ਮੈਨੂੰ ਬਿਹ ਸਭ ਗਲਾਂ ਕਿਉਂ ਸੁਨਾਈਆਂ। ਉਸਨੇ ਅਪਣੇ ਆਪ ਨੂੰ ਸੋਮਦਤ ਤੋਂ ਕਿਉਂ ਛਪਾਇਆ? ਸੋਮਦਤ ਨੇ ਕੁਮਾਰ ਜਾ ਨੂੰ ਕਿਉਂ ਧੋਖਾ ਦਿਤਾ ? ਕੀ ਉਹ ਕਿਸ਼ਨਪੁਰ ਵਿਚ ਉਹ ਮੈਨੂੰ ਨਾਂ ਮਿਲਨਗੇ। ਫੇਰ ਮੇਰਾ ਓਥੇ ਜਾਨਾ ਵਿਅਰਥ ਹੈ। ਪਰ ਓਸ ਆਦਮੀ ਨੇ ਇਹ ਕਿਉਂ ਕਿਹਾ ਕਿ ਤੂੰ ਸੋਮਦਤ ਦੇ ਨਾਲ ਕਿਸ਼ਨਪੁਰ ਨੂੰ ਜਾਹ। ਕਿਧਰੇ ਸੋਮਦਤ ਮੈਨੂੰ ਬੁਰੀ ਨਜਰ ਨਾਲ ਨਾਂ ਵੇਖੇ। ਹਾਇ, ਮੈਂ ਕਿਸ ਬਿਪਤਾ ਵਿਚ ਫਸ ਗਈ । ਇਹ ਸਭ ਮੇਰੇ ਪਿਤਾ ਨੇ ਕੀਤਾ ਹੈ। ਨਹੀਂ, ਨਹੀਂ, ਪਿਤਾ ਦਾ ਕੀ ਦੋਸ਼ ਹੈ । ਇਹ ਕੰਮ ਹਰੀਦਤ ਦਾ ਹੈ, ਉਸ ਨੇ ਮੇਰੇ ਪਿਤਾ ਨੂੰ ਧਮਕਾ ਦਿਤਾ ਅਰ ਉਨਹਾਂ ਦੀ ਮਤਿ ਬਦਲ ਦਿਤੀ। ਉਹ ਕੋਈ ਅਜਹੇ ਨਹੀ ਸਨ । ਹੁਨ ਤਾਂ ਮੇਰੇ ਉਹ ਪੱਕੇ ਵੈਰੀ ਹੋ ਗਏ। ਹੇ ਈਸ਼ਵਰ, ਮੇਰੀ ਪਿਆਰੀ ਮਾਤਾ ਦਾ ਕੀ ਹਾਲ ਹੋਵੇਗਾ। ਉਹ ਮੈਨੂੰ ਮੋਈ ਹੋਈ ਜਾਨਦੀ ਹੋਵੇਗੀ ਜਾਂ ਜੀਉਂਦੀ ? ਕੀ ਉਨਹਾ ਨੂੰ ਖਬਰ ਨਾਂ ਹੋਵੇਗੀ ਕਿ ਮੈਂ ਜੰਗਲ ਵਿਚ ਮਾਰ ਸੁਟਨ ਲਈ ਭੇਜੀ ਗਈ ਹਾਂ? ਜਰੂਰ ਪਤਾ ਹੋਵੇਗਾ। ਪਿਤਾ ਜੀ ਨੇ ਜਦ ਮੈਨੂੰ ਪਟਕਿਆ ਸੀ ਤਾਂ ਕੀ ਉਥੇ ਹੋਰ ਕੋਈ ਆਦਮੀ ਨਹੀਂ ਸੀ। ਕੀ ਇਹ ਗਲ ਸਿਵਾਏ ਪਿਤਾ ਜੀ ਅਰ ਹਰੀਦਤ ਦੇ ਹੋਰ ਕਿਸੇਨੂੰ ਮਲੂਮ ਨਾਂ ਹੋਇਆ ਹੋਵੇਗਾ? ਇਤ ਆਦਿ ਬਹੁਤ ਤਰਾਂ ਦੀਆਂ ਗਲਾਂ ਉਹ ਸੋਚ ਰਹੀ ਸੀ ਕਿ ਇਕ ਪਾਸਿਓਂ ਪੰਛੀਆਂ

ਦੀ ਅਵਾਜ ਆਈ ਅਰ ਉਹ ਉਸੇ ਪਾਸੇ ਅਸਚਰਜ ਨਾਲ ਵੇਖਨ ਲਗ ਪਈ । ਉਸਨੂੰ ਤੁਰਤ ਪਤਾ ਲਗ ਗਿਆ ਕਿ ਓਹ ਅਵਾਜ ਦੇਣ ਵਾਲਾ ਆਦਮੀ ਬਿਰਛਾਂ ਦੀ ਆੜ ਵਿਚ ਛਪਦਾ ਹੋਇਆ ਹੌਲੀ ਹੌਲੀ ਉਸ ਵਲ ਆ ਰਿਹਾ ਹੈ ਪਰ ਉਹ ਕੋਲ ਭੀ ਨਾ ਆਕੇ ਵਾਪਸ ਭੌਂ ਗਿਆ ਅਰ ਜਰਾ ਦੇਰ ਵਿਚ ਨਜਰੋਂ ਓਹਲੇ ਹੋ ਗਿਆ ਕਿਉਂਕਿ ਉਸ ਵੇਲੇ ਸੋਮਦਤ ਘੋੜੇ ਲਈ ਆ ਪੁਜਾ ਅਰ ਬੋਲਿਆ, ਲਓ ਸਵਾਰ ਹੋ ਜਾਓ । ਪਰ ਤੁਹਾਥੋਂ ਕਿਸ ਤਰਾਂ ਚੜਿਆ ਜਾਵੇਗਾ ?

ਮਦਨਿਰੰਜਨੀ ਨੇ ਕਿਹਾ, ਤੁਸੀ ਜਰਾ ਘੋੜੇ ਨੂੰ ਸਾਧੀ ਰਖੋ। ਫੇਰ ਮੈਂ ਬੈਠ ਜਾਂ ਗੀ ॥

ਸੋਮਦਤ ਨੇ ਘੋੜੇ ਦੀ ਲਗਾਮ ਪਕੜ ਲਈ ਅਰ ਮਦਨਿਰੰਜਨੀ ਤਲਵਾਰ ਦੇ ਸਹਾਰੇ ਰਕਾਬ ਤੇ ਪੈਰ ਰਖ ਕੇ ਬੜੇ ਕਠਿਨ ਨਾਲ ਸਵਾਰ ਹੋਈ, ਉਸ ਵੇਲੇ ਸੋਮ ਦਤ ਮਦਨਿਰੰਜਨੀ ਦਾ ਘੋੜਾ ਛਡ ਦੂਜੇ ਤੇ ਆਪ ਸਵਾਰ ਹੋਇਆ ਅਰ ਦੋਵੇ ਜੰਗਲੀ ਰਸਤੇ ਥਾਨੀ ਕਿਸ਼ਨ ਪੁਰ ਨੂੰ ਟੁਰ ਪਏ ॥

ਕਈ ਕੋਹਾਂ ਤਕ ਇਨਹਾ ਵਿਚ ਕੋਈ ਗਲ ਬਾਤ ਨਾਂ ਹੋਈ, ਕਿਉਂਕਿ ਮਦਨਿਰੰਜਨੀ ਤਾਂ ਉਸ ਅਵਾਜ ਦੇਣ ਵਾਲੇ ਦੀਆਂ ਗੱਲਾਂ ਕਰਕੇ ਭਰਮ ਵਿਚ ੨ ਰਹੀ ਸੀ ਅਰ ਸੋਮਦਤ ਨੂੰ ਵੈਰੀ ਸਮਝਨ ਲਗੀ। ਉਸ ਦੀਆਂ ਗੱਲਾਂ ਨਾਲ ਉਹ ਪਹਿਲਾਂ ਹੀ ਖਟਕ ਗਈ ਸੀ, ਜਦ ਉਸ ਨੇ

ਕਿਹਾ ਸੀ ਕਿ ਕੁਮਾਰ ਜੀ ਨੇ ਮੈਨੂ ਕਲਿਆਂ ਤੁਹਾਡੇ ਲੈਨ ਲਈ ਭੇਜਿਆ ਹੈ । ਹੁਣ ਅਵਾਜ ਦੇਨ ਵਾਲੇ ਨੇ ਹਛੀ ਤਰਾਂ ਸਾਬਤ ਕਰ ਦਿਤਾ ਕਿ ਸੋਮਦਤ ਫਰੇਬੀ ਹੈ ਪਰ ਉਸ ਆਦਮੀ ਦੇ ਕਹੇ ਅਨੁਸਾਰ ਉਹ ਸੋਮਦਤ ਦੇ ਨਾਲ ਜਾ ਰਹੀ ਹੈ । ਉਸਨੂੰ ਆਸ਼ਾ ਹੈ ਕਿ ਉਸਦਾ ਧਰਮ ਦਾ ਪਿਤਾ (ਨੰਗਾ ਆਦਮੀ) ਜਰੂਰ ਉਸਦੀ ਸਹਾਇਤਾ ਕਰੇਗਾ ਅਰ ਸੋਮਦਤ ਦੇ ਹਥੋਂ ਬਚਾਏਗਾ ਇਸਦੇ ਬਿਨਾ

ਇਸਵੇਲੇ ਉਹ ਸੋਮਦੱਤ ਦਾ ਕੁਝ ਵੀ ਨਹੀਂ ਸੀ ਕਰ ਸੱਕਦੀ, ਲਚਾਰ ਉਸਦਾ ਕਹਿਨਾ ਮੰਨਨਾ ਹੀ ਪਿਆ। ਸੋਮਦੱਤ ਨੂੰ ਇਸ ਸੋਚ ਵਿਚਾਰ ਨੇ ਚੁਪ ਕਰ ਰੱਖਿਆ ਹੈ ਕਿ ਉਸਨੇ ਆਪਨੇ ਮਨ ਸਮਝਾਨ ਲਈ ਏਹ ਗੱਲ ਤਾਂ ਬਨਾ ਲਈ ਕਿ ਕੁਮਾਰ ਨੇ ਉਸਨੂੰ ਮਦ ਨਿਰੰਜਨੀ ਦੇ ਲੈਨ ਲਈ ਕੱਲਿਆਂ ਭੇਜਿਆਂ ਅਰ ਉਸਨੂੰ ਨਾਲ ਵੀ ਲੈ ਜਾ ਰਿਹਾ ਹੈ ਪ੍ਰੰਤੂ ਹੁਨ ਉਸ ਨੂੰ ਏਹ ਫਿਕਰ ਹੋਈ ਕਿ ਕਿਸ਼ਨ ਪੁਰ ਪੌਹੁੰਚ ਕੇ ਏਹ ਮਦਨਿਰੰਜਨੀ ਅਗੇ ਕੀਹ ਬਹਾਨਾਂ ਬਨਾਏਗਾ, ਜਦ ਇਹ ਉਥੇ ਕੁਮਾਰ ਨੂੰ ਨ ਵੇਖੇਗੀ ਤਾਂ ਜਰੂਰ ਉਸਤੋਂ ਪੁਛੇਗੀ, ਉਸ ਵੇਲੇ ਉਹ ਏਹ ਕਹੇਗਾ ਕਿ ਕੁਮਾਰ ਕਿਸੇ ਤਰਾਂ ਮਰ ਗਏ ਹਨ ਤਾਂ ਅਸਚਰਜ ਨਹੀਂ ਕਿ ਮਦਨਿਰੰਜਨੀ ਵੀ ਜਾਨ ਦੇਦੇ, ਜਿਸਦੇ ਲਈ ਉਸਨੇ ਇਤਨੀ ਮੇਹਨਤ ਕੀਤੀ, ਆਪਨੇ ਮਿਤ੍ਰ ਨੂੰ ਬੇ ਦਰਦੀ ਨਾਲ ਮਾਰਿਆ, ਸਭ ਵਿਅਰਥ ਹੋ ਜਾਏਗਾ ਅਰ ਜੇ ਉਹ ਏਹ ਦੱਸੇਗਾ ਕਿ ਕੁਮਾਰ ਜਾਉਂਦੇ ਹਨ ਤਾਂ ਏਹ ਗੱਲ ਵੀ ਕਦ

ਤਕ ਛਪ ਸਕਦੀ ਹੈ ਇਸਤਰਾਂ ਦੀ ਗਲ ਉਹ ਦੇਰ ਤਕ ਤੱਕ ਸੋਚਦਾ ਸੋਚਦਾ ਆਪਨਾ ਘੋੜਾ ਲੈ ਜਾਈ ਕਿਸ਼ਨ ਪੁਰ ਵੱਲ ਜਾਂਦਾ ਰਿਹਾ । ਬਹੁਤ ਸੋਚ ਵਿਚਾਰ ਦੇ ਉਪਰੰਤ ਉਸਨੇ ਆਪਨੇ ਮਨ ਵਿਚ ਏਹ ਗੱਲ ਪੱਕੀ ਕਰ ਲਈ ਕਿ ਮਦਨਿਰੰਜਨੀ ਨੂੰ ਅਜੇ ਕਿਸ਼ਨ ਪੁਰ ਨਾਂ ਲੈ ਜਾਕੇ ਰਸਤੇ ਵਿਚ ਹੀ ਕੰਗੇ ਥਾਂ ਛੱਡ ਦੇ ਅਰ ਉਸ ਨਾਲ ਕੁਝ ਬਹਾਨਾ ਕਰਕੇ ਕਿਸ਼ਨ ਪੁਰ ਪੌਹੁੰਚ ਆਪ ਉਥੋਂ ਦਾ ਰਾਜਾ ਬਨ ਬੈਠੇ ਫੇਰ ਮਦ ਨਿਰੰਜਨੀ ਨੂੰ ਕੁਮਾਰ ਦੇ ਮਰਨ ਦਾ ਹਾਲ ਸੁਨਾਕੇ ਉਸਨੂੰ ਤਸੱਲੀ ਦੇ ਅਰ ਆਪਨੇ ਕਬਜੇ ਵਿਚ ਕਰ ਲਏ, ਉਸ ਸਮੇਂ ਮਦਨਿਰੰਜਨੀ ਭੀ ਇਨਕਾਰ ਨਾਂ ਕਰੇਗੀ, ਕਿਉਂਕਿ ਉਸ ਸਮੇਂ ਉਹ ਰਾਜੇ ਦੀ ਪਦਵੀ ਤੇ ਪੌਹੁੰਚ ਜਾਏਗਾ।

ਏਹ ਸਭ ਗੱਲਾਂ ਉਹ ਆਪਨੇ ਮਨ ਵਿਚ ਸਿਥਰ ਕਰਕੇ ਫੇਨ ਏਹ ਸੋਚਨ ਲੱਗਾ, ਕਿ ਮਦਨਿਰੰਜਨੀ ਨੂੰ ਕਿਥੇ ਛੱਡਾਂ। ਹਾਲੀ ਉਸਨੂੰ ਕਿਸ਼ਨ ਪੁਰ ਲੈ ਜਾਨਾ ਕਿਸੇ ਤਰਾਂ ਉਚਿਤ ਨਹੀਂ ਕਿਉਂਕਿ ਕੁਮਾਰ ਦੇ ਮਰਨ ਦੀ ਖਬਰ ਜਰਾ ਦੇਰ ਵਿਚ ਸਾਰੇ ਸ਼ਹਿਰ ਵਾਲਿਆਂ ਨੂੰ ਜਾਹਿਰ ਹੋ ਜਾਏਗੀ, ਜੇ ਮਦਨਿਰੰਜਨੀ ਉਸ ਵੇਲੇ ਉਥੇ ਹੋਵੇਗੀ ਤਾਂ ਉਸਨੂੰ ਛਪੀ ਨ ਰਹੇਗੀ, ਦੂਜੇ ਇਸਨੂੰ ਹੁਨੇ ਆਪਨੇ ਨਾਲ ਲੈ ਜਾਨ ਨਾਲ ਲੋਕਾਂ ਨੂੰ ਤਰਾਂ ਤਰਾਂ ਸੰਦੇਹ ਹੋ ਜਾਨਗੇ ਅਰ ਅਚਰਜ ਨਹੀਂ, ਕਿ ਉਹ ਮੇਰੇ ਤੇ ਸ਼ਕ ਕਰਨ ਲੱਗ ਪੈਨ। ਫਿਰ ਉਥੋਂ ਦਾ ਰਾਜ ਲੈਨਾ ਦੁਰਲੱਭ ਹੋ ਜਾਏਗਾ।

ਏਸ ਲਈ ਮਦਨਿਰੰਜਨੀ ਨੂੰ ਇਕ ਦਿਨ ਲਈ ਕਿਸੇ ਚੰਗੀ
ਜਗਹਾ ਛੱਡ ਕੇ ਮੇਰਾ ਕੱਲਿਆਂ ਹੀ ਕਿਸ਼ਨਪੁਰ ਜਾਨਾ
ਪਹਿਲਾਂ ਠੀਕ ਹੋਵੇਗਾ। ਇਸ ਵਿਚਾਰ ਵਿਚ ਸੋਮਦੱਤ
ਬਹੁਤ ਚਿਰ ਤੱਕ ਆਪਨਾ ਧਿਆਨ ਜਮਾਈ ਰਿਹਾ, ਪਰ
ਕੋਈ ਜਰਾ ਅਜਿਹੀ ਉਸਦੇ ਖਿਆਲ ਵਿਚ ਨਾ ਆਈ
ਜਿਦੇਂ ਦਾ ਉਸਨੂੰ ਭਰੋਸਾ ਹੁੰਦਾ। ਉਹ ਸਿਰ ਨੀਵਾਂ ਕੀਤੇ
ਹੋਏ ਆਪਨੇ ਖਿਆਲਾਂ ਵਿਚ ਡੁਬਿਆ ਮਦਨਿਰੰਜਨੀ ਨੂੰ
ਨਾਲ ਲਈ ਜਾ ਰਿਹਾ ਹੈ। ਅਜੇ ਤੱਕ ਏਹ ਹੋਵੇਂ ਸ਼ਿਵਪੁਰੀ
ਦੇ ਇਲਾਕੇਂ ਤੋਂ ਬਾਹਰ ਨਹੀਂ ਹੋਏ ਹਨ।

ਕਿਸ਼ਨਪੁਰ ਅਰ ਸ਼ਿਵਪੁਰੀ ਦੇ ਇਲਾਕਿਆਂ ਨੂੰ
ਕਰਨਾਲੀ ਨਦੀ ਕੱਟਦੀ ਸੀ, ਅਰਥਾਤ ਕਿਸ਼ਨਪੁਰ ਦੀ
ਹੱਦ ਨਦੀਦੇ ਪੂਰਬ ਵੱਲ ਅਰ ਸ਼ਿਵਪੁਰੀ ਨਦੀਦੇ ਪਛਮ ਵਲ
ਖਤਮ ਹੋਂਦੀ ਸੀ। ਇਸੇ ਸ਼ਿਵਪੁਰੀ ਦੀ ਹਦ ਵਿਚ ਅਰਥਾਤ
ਨਦੀ ਦੇ ਕਿਨਾਰੇ ਸ਼ਿਵਪੁਰੀ ਘਾਟ ਸੀ, ਜਿਥੋਂ ਲੋਕ ਨਾਵ ਤੇ
ਸਵਾਰ ਹੋਕੇ ਰਾਮ ਨਗਰ ਜਾਂਦੇ ਸਨ। ਏਸਲਈ ਕਿਸ਼ਨਪੁਰ
ਤੋਂ ਸ਼ਿਵਪੁਰੀ ਜਾਂ ਰਾਮਨਗਰ ਜਾਨ ਆਉਨ ਵਿਚ ਨਦੀ
ਉਤਰਨੀ ਪੈਂਦੀ ਸੀ, ਪ੍ਰੰਤੂ ਰਾਮ ਨਗਰ ਦਾ ਰਸਤਾ ਤਾਂ
ਸਿਵਾਏ ਨਦੀ ਦੇ ਹੋਰ ਕੋਈ ਹੈ ਹੀ ਨਹੀਂ ਜਿਹਾ ਕਿ ਅਸੀਂ
ਤੀਜੇ ਕਾਂਡ ਵਿਚ ਕਹਿ ਆਏ ਹਾਂ। ਜਿਸ ਜ਼ਮਾਨੇ ਦਾ ਅਸੀ
ਹਾਲ ਅਸੀ ਲਿਖਦੇ ਹਾਂ, ਕਿਸ਼ਨ ਪੁਰ ਅਰ
ਸ਼ਿਵਪੁਰੀ ਦੇ ਰਸਤੇ ਵਿਚ ਨਦੀ ਦਾਂ ਪੁਲ ਬੇੜੀਆਂ
ਨਾਲ ਬਨਿਆ ਹੋਇਆ ਸੀ। ਏਸ ਲਈ ਉਸੇਂ ਦੇ ਮੁਸਾਫਰਾਂ

ਨੂੰ ਬਹੁਤ ਅਰਾਮ ਸੀ। ਇਸ ਸਮੇ ਸੋਮਦਤ ਅਰ ਮਦਨ ਰੰਜਨੀ ਨੂੰ ਅਸੀ ਪੁਲ ਤੋਂ ਉਤਰਦੇ ਵੇਖ ਰਹੇ ਹਾਂ। ਇਥੋਂ ਜੋ ਰਸਤਾ ਕਿਸ਼ਨ ਪੁਰ ਨੂੰ ਜਾਂਦਾ ਹੈ ਓਸਦੇ ਕਿਨਾਰੇ ਕਈ ਪਿੰਡ ਅਰ ਵਡੀਆਂ ਵਡੀਆਂ ਤਸੀਲਾਂ ਵੀ ਅਬਾਦ ਹਨ ਅਰ ਕਿਸ਼ਨ ਪੁਰ ਦੀ ਹੀ ਰਾਜਧਾਨੀ ਦੇਅਧੀਨ ਹਨ॥

ਅਸੀ ਪਹਿਲਾਂ ਦਸ ਚੁਕੇ ਹਾਂ ਕਿ ਸੋਮਦਤ ਅਰ ਮਦਨਿਰੰਜਨੀ ਜੰਗਲੀ ਰਸਤ ਥਾਨੀ ਕਿਸ਼ਨ ਪੁਰ ਨੂੰ ਟੁਰੇ ਸਨ, ਪਰੰਤੂ ਪੁਲ ਤੋਂ ਤਾਂ ਆਮ ਰਸਤੇ ਜਾਣਾ ਹੀ ਪੈਂਦਾ ਸੀ, ਪਿਆ, ਕਿਉਂਕਿ ਜੰਗਲੀ ਰਸਤ ਵਿਚ ਕੋਈ ਦੂਜਾ ਪੁਲ ਨਹੀਂ ਸੀ। ਇਸ ਲਈ ਇਨਾਂ ਦੋਹਾਂ ਨੇ ਪੁਲੋਂ ਪਾਰ ਉਤਰਕੇ ਫੇਰ ਆਮ ਰਸਤਾ ਛਡ ਦਿਤਾ, ਅਰ ਜੰਗਲ ਹੀ ਜੰਗਲ ਵਿਚ ਚਲਨ ਲਗੇ। ਇਥੇ ਸੋਮਦਤ ਮਦਨਿਰੰਜਨੀ ਨੂੰ ਬੋਲਿਆ, ਹੁਣ ਅਸੀ ਕਿਸ਼ਨ ਪੁਰ ਦੀ ਹਦ ਵਿਚ ਆ ਗਏ॥

ਮਦਨਿਰੰਜਨੀ- (ਜੋ ਹਜਾਰਾਂ ਤਰਾਂ ਦੇ ਖਿਆਲਾਂ ਵਿਚ ਫਸੀ ਹੋਈ ਸੀ ਚੌਂਕਕੇ) ਤਾਂ ਕੀ ਹੁਨ ਦੂਰ ਨਾਂ ਜਾਣਾਂ ਪਵੇਗਾ?

ਸੋਮਦਤ—ਨਹੀ, ਇਹ ਤਾਂ ਨਾਂ ਕਹੋ, ਕਿਉਂਕਿ ਇਥੋਂ ਕਿਸ਼ਨਪੁਰ ਲਗ ਪਗ ਨੌ ਕੋਹ ਹੈ। ਸਵੇਰਾ ਹੋਣਾ ਹੀ ਚਾਹੁੰਦਾ ਹੈ, ਇਸ ਲਈ ਮੈਂ ਚਾਹੁੰਦਾ ਹਾਂ ਕਿ ਜੇ ਤੁਹਾਡੀ ਰਾਇ ਹੋਵੇ ਤਾਂ ਕਿਸੇ ਪਿੰਡ ਵਿਚ ਟਿਕ ਰਹੀਏ, ਰਾਤ ਹੋਣ ਤੇ ਫਿਰ ਚਲ ਪਵਾਂ ਗੇ। ਦਿਨ

ਤੁਹਾਨੂੰ ਕਿਸ਼ਨ ਪੁਰ ਲੈਜਾਨਾਂ ਥੀਠ ਨਹੀ ਹੋਵੇਗਾ।

ਮਦਨਿਰੰਜਨੀ-(ਕੁਝ ਦੇਰ ਰੁਕਕੇ) ਅਛੀ ਗਲ ਹੈ ਪਰ ਕਿਸ ਪਿੰਡ ਵਿਚ ਠਹਿਰੋਗੇ ?

ਸੋਮਦਤ-ਇਥੋਂ ਛੇ ਕੋਹ ਤੇ ਇਕ ਵਡੀ ਤਸੀਲ ਬਸੰਤ ਨਗਰ ਹੈ, ਜੋ ਕੁਮਾਰ ਜੀ ਦੇ ਰਾਜ ਵਿਚ ਹੈ। ਉਸ ਤਸੀਲ ਤੋਂ ਅਧ ਕੋਹ ਉਤੇ ਇਕ ਵਡਾ ਮਕਾਨ ਹੈ, ਉਹ ਅਕਸਰ ਖਾਲੀ ਹੀ ਪਿਆ ਰਹਿੰਦਾ ਹੈ। ਮੇਰਾ ਦਿਲ ਇਹ ਹੈ ਕਿ ਅਜ ਉਸੇ ਵਿਚ ਠਹਿਰਾਂ, ਅਰ ਬਸੰਤ ਨਗਰ ਵਿਚੋਂ ਦੋ ਚਾਰ ਲੌਂਡੀਆਂ ਤੁਹਾਡੀ ਸੇਵਾ ਲਈ ਲੈ ਆਵਾਂ। ਮੈਂ ਉਥੇ ਸਭ ਤਰਾਂ ਦਾ ਬੰਦੋਬਸਤ ਕਰ ਦਿਆਂਗਾ, ਜਿਸ ਕਰਕੇ ਤੁਹਾਨੂੰ ਕਝ ਤਕਲੀਫ ਨਾਂ ਹੋਵੇ ਗੀ। ਜੇ ਉਸ ਮਕਾਨ ਵਿਚ ਕੋਈ ਕਰਾਏਦਾਰ ਹੋਵੇਗਾ ਤਾਂ ਹਰ ਤਰਾਂ ਦਾ ਅਰਾਮ ਮਿਲੇਗਾ।

ਮਦਨਿਰੰਜਨੀ--ਜਿਸ ਤਰਾਂ ਤੁਹਾਡੀ ਰਾਇ ਹੋਵੇ ॥

ਮਦਨਿਰੰਜਨੀ ਤਾਂ ਇਹ ਚਾਹੁੰਦੀ ਹੀ ਸੀ ਕਿ ਕੋਈ ਮੌਕਿਆ ਹਥ ਲਗੇ ਅਰ ਇਸ ਅਧਰਮੀ ਸੋਮਦਤ ਤੋਂ ਅਪਨਾ ਪਿਛਾ ਛੁਡਾਨ ਦੀ ਕੋਈ ਫਿਕਰ ਕਰਾਂ। ਇਸ ਲਈ ਉਸਨੇ ਸੋਮਦਤ ਦੇ ਦਸੇ ਹੋਏ ਮਕਾਨ ਵਿਚ ਠਹਿਰਨਾ ਤੁਰਤ ਮਨਜ਼ੂਰ ਕਰਕੇ ਉਸਦੇ ਨਾਲ ਚੁਪਚਾਪ ਚਲੀ ਗਈ॥

ਜਦ ਇਹ ਦੋਵੇਂ ਉਸਦੇ ਕੋਲ ਪਹੁੰਚੇ, ਜਿਥੋਂ ਤਸੀਲ ਬਸੰਤ ਨਗਰ ਅਧ ਕੋਹ ਰਹਿ ਜਾਂਦੀ ਹੈ ਤਾਂ ਦੋਹਾਂ ਨੇ ਅਪਨੇ ਅਪਨੇ ਘੋੜੇ ਰੋਕੇ। ਪਹਿਲਾਂ ਸੋਮਦਤ ਉਤਰਿਆ, ਫੇਰ ਮਦ

ਨਿਰੰਜਨੀ ਦਾ ਘੋੜਾ ਸਾਧਕੇ ਉਸਨੂੰ ਉਤਾਰਿਆ ਅਰ ਧੀਰੇ ਧੀਰੇ ਚਲਕੇ ਮਕਾਨ ਦੇ ਦਰਵਾਜ਼ੇ ਤੇ ਪਹੁੰਚੇ। ਇਸ ਵੇਲੇ ਸਵੇਰ ਦੀ ਚਾਨਣੀ ਜਰਾ ਜਰਾ ਪੂਰਬ ਵਲੋਂ ਦਿਖਾਈ ਦੇਨ ਲਗੀ ਸੀ, ਪਰ ਉਜਾਲਾ ਨਹੀ ਹੋਇਆ ਸੀ। ਏਨਾਂ ਦੋਹਾਂ ਨੇ ਵੇਖਿਆ ਕਿ ਮਕਾਨ ਦੇ ਦਰਵਾਜੇ ਤੇ ਇਕ ਦੀਵਾ ਜਗ ਰਿਹਾ ਹੈ ਅਰ ਇਕ ਬ੍ਰਿਧ ਇਸਤ੍ਰੀ ਜ਼ਮੀਨ ਤੇ ਕੰਬਲ ਵਿਛਾਈ ਮੂੰਹ ਚਕੀ ਘੁਰਾੜੇ ਮਾਰ ਰਹੀ ਹੈ। ਮਕਾਨ ਦਾ ਦਰਵਾਜਾ ਖੁਲਾ ਪਿਆ ਹੈ। ਚੌਹੀਂ ਪਾਸੀਂ ਖਿਲ ਕੂਲ ਦਪ ਚਾਂ ਹੈ। ਸਿਰਫ਼ ਕਦੀ ਕਦੀ ਜੰਗਲੀ ਜਾਨਵਾਰਾਂ ਦੀਆਂ ਅਵਾਜਾਂ ਸੁਨਾਈ ਦੇਂਦੀਆਂ ਹਨ। ਸੋਮਦਤ ਨੇ ਬੁਢੀ ਨੂੰ ਅਵਾਜ ਦਿਤੀ, ਕਈ ਅਵਾਜਾਂ ਦੇਨ ਤੇ ਜਦ ਓਹ ਨਾਂ ਜਾਗੀ ਤਾਂ ਉਸਦਾ ਹੱਥ ਪਕੜਕੇ ਹਿਲਾਯਾ। ਜਦ ਓਹ ਅਖਾਂ ਮਲਦੀ ਹੋਈ ਉਠੀ, ਤਾਂ ਸੋਮਦਤ ਨੇ ਪੁਛਿਆ:- 'ਤੂੰ ਕੌਣਹੈ ? ਇਸ ਮਕਾਨ ਵਿਚ ਅੱਜ ਕੱਲ ਕੌਨ ਰਹਿੰਦਾ ਹੈ ?'

ਬੁੱਢੀ-(ਆਪਨੇ ਕੋਲ ਦੀ ਪਈ ਹੋਈ ਲਠੀ ਹੱਥ ਵਿਚ ਲੇਕੇ ਕੌਨ ਹੈ ? ਅਹੇ ਕੌਨਹੈ ਰੇ ?।

ਸੋਮਦੱਤ-ਜਰਾ ਅੱਖਾਂ ਖੋਲ ਕੇ ਵੇਖ, ਐਂਵੇ ਹੀ ਕੌਨ ਕੌਨ ਕਰਦੀ ਹੈ।

ਬੁੱਢੀ-(ਸੋਮਦੱਤ ਨੂੰ ਵੇਖ ਕੇ ਅਰ ਆਪਨਾ ਹੱਥ ਕੰਨਦੇ ਕੋਲ ਲਾਕੇ) ਮੈਂ ਜਰਾ ਉਚੇ ਸੁਨ ਪਰਤ ਹੈ।

ਸੋਮਦੱਤ-(ਮਦਨਿਰੰਜਨੀ ਨੂੰ) ਏਹ ਤਾਂ ਬੋਲੀ ਨਿਕਲੀ, ਇਸ ਨਾਲ ਕੌਨ ਸਿਰ ਮਾਰੇ। (ਬੁੱਢੀ ਨੂੰ

(ਉਚੀ ਸਾਰੀ) ਅਰੇ ਤੂੰ ਕੌਨ ਹੈ ?

ਬੁਡੀ–ਕਾ, ਬਸੰਤ ਨਗਰ ਜਾਓਗੇ, (ਇਕ ਪਾਸੇ ਦੱਸਕੇ) ਐਸੀ ਚਲੇ ਜਾਓ, ਏੜੀ ਦੂਰ ਹੈ। ਅਬ ਤੋ ਸਵੇਰਾ ਹੂਆ ਆਓ ਕੁਛ ਡਰ ਥੋਰੋਂ ਹੈ।

ਸੋਮਦੱਤ (ਹੱਸਕੇ ਹੌਲੀ ਜੇਹੀ) ਮਰ ਕੰਮਬਖਤ, ਇਹ ਤਾਂ ਪੂਰੀ ਸਰਰ ਨਿਕਲੀ। (ਬਹੁਤ ਜੋਰ ਨਾਲ ਕਿਲ੍ਹਕੇ ਮੈਂ ਏਹ ਪੁਛਦਾ ਹਾਂ ਕਿ ਤੂੰ ਕੌਨ ਹੈਂ, ਅਰ ਇਸ ਮਕਾਨ ਵਿਚ ਕੌਨ ਰਹਿੰਦਾ ਹੈ॥

ਬੁੱਢੀ–(ਹੱਸਕੇ) 'ਏਤੋ ਨ ਚਲੋਓ' ਮੈਂ ਸੁਨਲਿਓ, ਬੇਟਾ, ਜ ਮਕਾਨ ਤੋ ਕਿਸ਼ਨ ਪੁਰ ਕੇ ਰਾਜਾ ਮਹਿੰਦਰ ਕੁਮਾਰ ਕੋ ਹੈ, ਮੁਦਾ ਮੈਂ ਬਹੁਤ ਦਿਨ ਤੇ ਜਾਮੇਂ ਕਰਾਏ ਪਰ ਰਹਿਤ ਹੋਂ, ਏਕ ਮੇਰੋ ਬੇਟਾ।

ਸੋਮਦੱਤ ਨੇ ਜਦ ਵੇਖਿਆ ਕਿ ਬੁਢੀ ਚਿਲਾਕੇ ਬੋਲਨ ਨਾਲ ਸੁਨ ਲੈਂਦੀ ਹੈ ਤਾਂ ਉਹ ਜੋਰ ਨਾਲ ਬੋਲਨ ਲੱਗਾ।

ਸੋਮਦੱਤ–(ਬੁੱਢੀ ਦੀ ਗਲ ਟੁਕਕੇ) ਅੱਛਾ, ਤਾਂ ਤੂੰ ਕੱਲੀ ਇਸ ਜੰਗਲ ਵਿਚ ਰਹਿੰਦੀ ਹੈ ਜਾਂ ਕੋਈ ਹੋਰ।

ਬੁੱਢੀ–(ਜਲਦੀ ਨਾਲ) ਮੈਂ ਅਕੇਲੀ ਨਾਏਂ ਹੋਂ, ਮੇਰੀ ਬੇਟੀ ਭੀਤਰ ਹੈ। ਹਮਾਰੇ ਲੀਏ ਜੰਗਲ ਔਰ ਸ਼ਹਿਰ ਏਕ ਬਰੋਬਰ ਹੈ। ਬਸੰਤ ਨਗਰ ਕੇ ਤਸੀਲਦਾਰ ਸਾਹਿਬ ਮੋਸੇ ਖਫਾ ਹੋਈ ਗਏ ਹੈ। ਤਾ ਸੇ ਮੈਂਨੇ ਅਲੱਗ ਰਹਿਨਾ ਸਵੀਕਾਰ ਕੀਓ ਹੈ ਅਰ ਜਾਈ ਮਕਾਨ ਮੇਂ ਡੇਰੋ ਡਾਰ ਦੀਓ। ਏਕ ਮੇਰਾ ਬੇਟਾ ਰਾਜ ਮਾਂ ਨੌਕਰ ਹੈ। ਵਹੁ ਆਵੈਗੇ ਤੋ ਆਪ

ਸੇ ਮਿਲਾਊਂਗਾ। ਆਪ ਵਾਕੋ ਦੇਖ ਕੈ ਬੜੇ ਖੁਸ਼ੀ ਹੋਵੇਂਗੇ।

ਸੋਮਦੱਤ–ਜੋ ਮੈਂ ਪੁੱਛਾਂ ਉਸਦਾ ਜਵਾਬ ਦਿਓ। ਤੂੰ ਤਾਂ ਸਾਰੇ ਆਪਨੇ ਘਰ ਦਾ ਸ਼ਜਰਾ ਦਸ ਦਿਤਾ ਹੈ।

ਬੁੱਢੀ–(ਸੋਮਦੱਤ ਨੂੰ ਕਈ ਬੜਾ ਆਦਮੀ ਸਮਝਕੇ) ਕੁੰਵਰ ਜਾਂ ਪੂਛੇ ਨ, ਮੈਂ ਸਭ ਬਤਾਊਂਗੀ, ਇਕ ਦਿਨ ਜੋ ਆਪ ਮੇਰੇ ਘਰ ਆਵੇਂਗੇ, ਤੋ ਮੈਂ ਹਮਾਮ ਕੇ ਕਾਂਮ ਆਪਕੋ ਦਿਖਾਕੇ ਕੇ ਖੁਸ਼ ਕਰੋਂਗੀ, ਮੈਂ ਹਮਾਮ ਨਹਵਾਨੇਂ ਖੂਬ ਜਾਨਤੂ ਹੋਂ। ਪਹਿਲੇ ਯਹਿ ਜਗ੍ਹਾ ਮਹ ਰਾਜ ਸ੍ਰੀ ਦੱਤ ਜੀ ਕਬਹੂ ਕਬਹੂ ਅ ਵਾ ਕਰਤ ਰਹੇਂ। ਵਾ ੀ ਤੇ ਹਮਾਰੀ ਅਜੀਵਕਾ ਰਹੇ, ਜਬ ਤੇ ਉਨਕੋ ਦੇ ਹਾਂਤ ਸੁਰਗ ਬਾਸ) ਹੂਈ ਗਿਓ ਹਮ ਲਗ ਭੂਖਨ ਮਰਤ ਹੈ। ਜੋ ਤਨਖਾਹ ਉਸ ਸਮੇਂ ਘਟ ਹੀਓ ਕੀ ਮੁਕਰਰ ਹੀ, ਵੋਊ ਬੰਦ ਹੁਈ ਰਹੀ ਹੈ। ਸਬੇਰੇ ਮੈਂ ਰਾਜਾ ਕੇ ਹਿਯਾਂ ਜਊਂਗੀ ਔਰ ਜੋ ਕੁਛ ਕਾਮ ਆਉਤ ਹੈ ਵਾਂਸੇ ਉਨਕੋ ਖੁਸ਼ ਕਰਕੇ ਆਪਨੀ ਦੋਨੋ ਕੀ ਤਨਖਾਹ ਕਰਾਊਂਗੀ। ਨਾਯੇ [ਨਹੀਂ] ਤਾਂ ਦੀਵਾਲ ਮੇਂਹੇ ਏਕ ਕੌਰੀ ਨ ਦੇ ਹੈ। ਸੁਨੋ ਹੋ ਕਿ ਰਾਜਾ ਮਹਿੰਦਰ ਕੁਮਾਰ ਜੀ ਅਰ ਉਨਕੇ ਮੰਤ੍ਰੀ ਸੋਮਦੱਤ ਬੜੇ ਧਰਮਾਤਮਾ ਹੈ ਔਰ ਸਭ ਅਮੀਰ ਗਰੀਬ ਕੀ ਸੁਧਿ.....

ਸੋਮਦੱਤ–ਤੂੰ ਤਾਂ ਦੁਨੀਆਂ ਦੀ ਝਾਰ ਲਗਾ ਦਿਤੀ ਮਦਨਿਰੰਜਨੀ ਨੂੰ, ਏਹ ਤਾਂ ਆਪਨਾ ਹੀ ਘਰ ਹੈ। ਆਜ ਏਥੇ ਹੀ ਅਰਾਮ ਕਰੀਏ। ਮੈਂ ਧਿਆ ਨੂੰ ਵੇਖਿਆ ਜਾਏਗਾ।

ਮਦਨਿਰੰਜਨੀ–ਅੱਛੀ ਗੱਲ ਹੈ, ਅਜ ਮੇਰੇ ਸਿਰ ਦਿਖ

ਕੁਝ ਦਰਦ ਵੀ ਹੋ ਰਹੀ ਹੈ। ਸੋਮਦੱਤ ਅਰ ਮਦਨਿਰੰਜਨ ਆਪਨੀਆਂ ਗੱਲਾਂ ਕਰ ਰਹੇ ਸਨ, ਅਰ ਬੁਢੀ ਆਪਨੀ ਬਕ ਬਕ ਲਾ ਰਹੀ ਸੀ। ਸੋਮਦੱਤ ਨੇ ਗੱਲਾਂ ਗੱਲਾਂ ਵਿਚ ਹੀ ਬੁਢੀ ਨੂੰ ਆਪਨਾ ਮਤਲਬ ਦੱਸਿਆ, ਕਿ ਮੈਂ ਇਥੇ ਠਹਿਰਨਾ ਚਾਹੁੰਦਾ ਹਾਂ। ਬੁਢੀ ਬੋਲੀ—ਬੇਟਾ ਯਹ ਤੁਮਾਹਾਰੋ ਘਰ ਹੈ, ਜਹਾਂ ਚਹੋ ਲਟੋ ਬੈਠੋ, ਹਿਯਾਂ ਕਉ ਤਰਹ ਕੇ ਕੁਛ ਖਟਕੇ ਨਹੀਂ ਹੈ। ਮੈਂ ਆਪਕੇ ਖਾਨੇ ਪੀਆਨ ਕਾ ਸਭ ਬੰਦੋ ਬਸਤ ਕਰ ਦੇਉਂਗੀ। ਬਸੰਤ ਨਗਰ ਮਾਂਹ ਉਤਕ੍ਰਟਾ ਹਲਵਾਈ ਹਨਾਉਤ ਹੈ। ਲਡੂਆਂ, ਪਿਆੜਾ, ਬਰਫੀ, ਜਲੇਬੀ, ਅਮ੍ਰਤੀ ਗੁਲਾਬ ਜਾਮਨੂੰ, ਬਾਲੂਸ਼ਾਹੀ, ਸੋਹਨ ਹਲਵਾ।

ਸੋਮਦਤ—ਤੂੰ ਤਾਂ ਬੜਾ ਹੀ ਬਕੰਨ ਹੈਂ। ਅਰੀ ਪਹਿਲਾਂ ਸਾਡੇ ਰਹਿਨ ਦਾ ਬੰਦੋ ਬਸਤ ਕਰੇ, ਫੇਰ ਕੁਝ ਕਹਿਨਾ।

ਬੁਢੀ—(ਹੱਸਕੇ ਮੈਂ ਬਕੰਨ ਤਾਂ ਨਹੀਂ ਹਾਂ ਆਪ ਭੀ ਤਰ ਰਲੋ, ਸਭ ਬੰਦੋਬਸਤ ਮੈਂ ਕਰਤ ਹੈ। ਹੱਥ ਜੋੜਕੇ ਮਹਾਰਾਜ, ਅਭੇ ਮੈਂ ਨੇ ਆਪਕੋ ਪਹਿਚਾਨੋ ਨਹੀਂ।

ਸੋਮਦੱਤ— ਜਲਦੀ ਨਾਲ. ਮੈਂ ਕੁਮਾਰ ਜੀ ਕਾ ਮੰਤ੍ਰੀ ਹੂੰ ਮੇਰਾ ਹੀ ਨਾਮ ਸੋਮਦੱਤ ਹੈ।

ਬੁੱਢੀ—[ਖੁਸ਼ ਹੋਕੇ ਅਰ ਆਪਨੇ ਦੋਂਵੇ ਹਥ ਫੈਲਾਕੇ] ਆਹਾ ਹਾ, ਮੇਰੋ ਐਸੇ ਭਾਗ ਕਹਾਂ ਰਹੇ, ਜੋ ਆਪਕੇ ਚਰਨਨ ਕੇ ਦਰਸ਼ਨ ਹੋਤੇ। ਮੈਂ ਜਰੂਰ ਆਪਕੋ ਹਮਾਮ ਨਹਵਾਉਂਗੀ ਔਰ ਇਨਾਮ ਲੇਊਂਗੀ [ਮਕਾਨ ਦੇ ਅੰਦਰ ਵੱਲ ਮੂੰਹ ਫੇਰਕੇ ਜੋਰ ਨਾਲ] ਅਰੀ ਬੇਟੀ ਗੋਮਤੀ ਜਲਦੀ ਹਿਯਾਂ ਆਓ ॥

ਗੋਮਤੀ—(ਅੰਦਰੋਂ) ਕਿਉਂ ਅੰਮਾਂ ਜੀ, ਕੀ ਕਹਿੰਦੀ ਹੋ? ਮੈਂ ਤਾਂ ਸੁੱਤੀ ਸੀ ॥

ਸੋਮਦਤ— ਮਦਾਨਰੰਜਨੀ ਨੂੰ ਅਰੇ ਇਹ ਕੀਹ ਗੱਲ ਹੈ ? ਇਸਦੀ ਲੜਕੀ ਤਾਂ ਅਛੀ ਬੋਲਦੀ ਹੈ, ਅਰ ਇਹ ਗਵਾਰੂ ਭਾਸ਼ਾਂ ਵਿਚ ਗਲ ਬਾਤ ਕਰਦੀ ਹੈ ॥

ਮਦਨਿਰੰਜਨੀ—ਉਹ ਕਿਸੇ ਸ਼ਹਿਰ ਵਿਚ ਵਿਆਹੀ ਹੋਵੇਗੀ ॥

ਬੁਢੀ—ਅਰੀ ਤੂੰ ਨਾਏਂ ਨਿਕਸੀ, ਆਊਂ ਕਰਾਂ। ਜਾਨੇ ਤੋ ਮੋਹੀ ਨਕ ਮੇਂ ਦਮ ਕਰ ਦੀਓ। ਸੁਨਤ ਨਾਏਂ ॥

ਸੋਮਦਤ— ਬੁਢੀ ਨੂੰ ਆਖੁੰਦੀ ਹੈ। ਉਹ ਸੁਤੀ ਹੋਈ ਸੀ।

ਬੁਢੀ—ਹੁਣ ਤੋ ਜਿਭੀਆ ਚਲਾ ਰਹੀ ਹੈ ਜ਼ਰਾ ਹੀਯਾਂ ਤੋ ਆਇਕੇ ਦੇਖ ਮੰਤਰੀ ਜੀ ਅਏ ਹੈਂ। ਥੋੜੀ ਦੇਰ ਤਾਂਈਂ ਗੋਮਤੀ ਨੂੰ ਉਡੀਕ ਕਕੇ ਆਜ ਤੋਰੇ ਦੀਦਾ ਖੁਲ ਹੈ। ਦੇਖ ਆਤ ਹੋਂ, ਤੇਰੀ ਹਡੀ ਤੋਰ ਡਾਰਿ ਹੋ ॥

ਗੋਮਤੀ— ਬਾਹਰ ਆਕੇ ਅਰ ਸੋਮਦਤ ਦੇ ਪੈਰ ਛੂ ਕੇ ਬੁਢੀ ਨੂੰ ਏਥੇਂ ਹੀ ਗੋਮਤੀਆ ਕਰ ਰਹੀ ਹੈਂ, ਏਨਾਂ ਨਾਂ ਹੋਇਆ ਕਿ ਇਨਾਂ ਨੂੰ ਅੰਦਰ ਲੈ ਜਾਕੇ ਬੈਠਾਂਦੀ ॥

ਬੁਢੀ—ਮੋਸੇ ਹੋਤਾ ਤੋ ਤੋਹੇ ਕਾਹੇ ਕੋ ਪੂਛਤੀ ? ਜਾਹ ਇਨਕੋ ਚਰਪੈਯਾ ਬਿਛਾਇਕੇ ਬੈਠਾਰ ਦੇ। ਫਿਰ ਇਨ ਕੇ ਖਾਨੇ ਕੀ ਫਿਕਰ ਕਰੀਯੋ॥

ਗੋਮਤੀ ਨੂੰ ਦੇਖਦਿਆਂ ਹੀ ਸੋਮਦਤ ਲੋਟ ਪੋਟ ਹੋ ਗਿਆ। ਇਕ ਟਕ ਉਸਦੀ ਸੂਰਤ ਦੇਖਨ ਲਗਾ, ਅ

ਜਾਨਣਾ ਹਛੀ ਤਰਾਂ ਨਹੀਂ ਹੋਇਆ ਸੀ। ਪਰ ਵਾ ਦੀ
ਰੋਸ਼ਨੀ ਵੀ ਘਟ ਨਹੀਂ ਸੀ। ਸੋਮਦਤ ਉਸਦੀ ਸੁੰਦਰਤਾ ਤੇ
ਅਸਚਰਜ ਹੁੰਦਾ ਸੀ, ਅਰ ਮਨ ਹੀ ਮਨ ਵਿਚ ਪਤਾ ਨਹੀਂ
ਕੀ ਸੋਚ ਰਿਹਾ ਸੀ। ਗੋਮਤੀ ਦੋਹਾਂ ਨੂੰ ਅੰਦਰ ਲੈ ਗਈ, ਅਰ
ਇਕ ਮੰਜੀ ਬਿਛਾਕੇ ਬੈਠਨ ਲਈ ਕਿਹਾ। ਸੋਮਦਤ ਮਦਨਿ-
ਰੰਜਨੀ ਨੂੰ ਬੋਲਿਆ :—

ਤੁਸੀ ਏਥੇ ਹੀ ਅਰਾਮ ਕਰੋ ਮੈਂ ਬਾਹਰ ਜਾਕੇ ਖਾਣ
ਦਾ ਬੰਦੋਬਸਤ ਕਰ ਆਵਾਂ ॥

ਮਦਨਿਰੰਜਨੀ ਬੈਠ ਗਈ ਅਰ ਅਪਣੇ ਮਨ ਵਿਚ
ਸੋਚਨ ਲਗੀ ਕਿ ਮੈਨੂੰ ਕੀ ਕਰਨਾ ਚਾਹੀਦਾ ਹੈ ਹੁਨ ਸੋਮ
ਦਤ ਨੇ ਇਕ ਮੰਜੀ ਬਾਹਰ ਮੰਗਾ ਲਈ ਅਰ ਉਥੇ ਬੈਠਕੇ
ਚਾਹਿਆ ਕਿ ਗੋਮਤੀ ਨਾਲ ਕੁਝ ਗਲ ਬਾਤ ਕਰੇ ਪਰ ਫੇਰ
ਉਸਦੇ ਮਨ ਵਿਚ ਇਹ ਆਇਆ ਕਿ ਪਹਿਲਾਂ ਮਦਨਿਰੰ
ਜਨੀ ਦਾ ਕਿਧਰੇ ਬੰਦੋਬਸਤ ਕਰਕੇ ਮੈਨੂੰ ਕਿਸ਼ਨ ਪੁਰ
ਜਾਨਾ ਚਾਹੀਦਾ ਹੈ। ਅਜਿਹਾ ਨਾਂ ਹੋਵੇ ਕਿ ਦੇਰ ਹੋਨ ਦੇ
ਕਾਰਨ ਕੰਮ ਚੌੜ ਹੋ ਜਾਵੇ। ਇਸ ਲਈ ਉਹ ਬੈਠ ਗਿਆ
ਅਰ ਅਪਨਾ ਧਿਆਨ ਜਮਾਕੇ ਸੋਚਨ ਲਗਾ। ਬੁਢੀ ਅਪਨੀ
ਬਕ ਬਕ ਕਰਨ ਲਗੀ। ਬਹੁਤ ਦੇਰ ਹੋ ਗਈ, ਪਰ ਕੋਈ
ਜਗਾ ਇਸਦੇ ਖਿਆਲ ਵਿਚ ਅਜਿਹੀ ਨਾਂ ਆਈ, ਜਿਸਦਾ
ਇਸਨੂੰ ਭਰੋਸਾ ਹੁੰਦਾ ॥

[ਅਗੇ ਲਈ ਦੇਖੋ ਦੂਸਰਾ ਭਾਗ]

ਮ ਹਣੀ ਪੰਜਾਬੀ ਜ਼ਬਾਨ ਤੇ ਗੁਰਮੁਖੀ ਅੱਖਰਾਂ ਦੇ ਨਵੀਨ

# ਅਸਚਰਜ ਨਾਵਲ

**ਕੁਸਮ ਕੁਮਾਰੀ**—ਜਿਨ੍ਹਾਂ ਸਜਨਾਂ ਨੇ ਬਾਬੂ ਦੇਵਕੀ ਨੰਦਨ ਜੀ ਦੀਆਂ ਪੁਸਤਕਾਂ ਪੜ੍ਹੀਆਂ ਹਨ ਉਹ ਇਸ ਗਲ ਤੋਂ ਚੰਗੀ ਤਰਾਂ ਜਾਣੂ ਹਨ ਕਿ ਚਤੁਰਾਈ ਨੂੰ ਕੂਜੇ ਵਿਚ ਕਿਸ ਤਰਾਂ ਭਰਕੇ ਵਿਖਾ ਦਿਤਾ ਹੈ। ਮਾਨੋਂ ਸਮੁੰਦਰ ਨੂੰ ਕੂਜੇ ਵਿਚ ਪਾ ਦਿਤਾ ਹੈ, ਇਸ ਵਿਚ ਅਨੇਕਾਂ ਵਾਰਦਾਤਾਂ ਤੇ ਚੰਚਲ ਲੋਕਾਂ ਤੋਂ ਬਚਣ ਦੇ ਅਨੇਕਾਂ ਅਜੀਬ ਢੰਗ ਲਿਖੇ ਹਨ, ਇਸ ਵਿਚ ਜੋ ਕੁਝ ਲਿਖਿਆ ਹੈ ਐਸੀ ਮਿਠੀ ਪਿਆਰੀ ਬੋਲੀ ਵਿਚ ਲਿਖਿਆਹੈ ਕਿ ਛਡਨ ਨੂੰ ਜੀ ਨਹੀਂ ਕਰਦਾ। ਚਾਰੇਭਾਗ ।।।)

**ਕੁਸਮਲਤਾ**—ਚੰਦ੍ਰਕਾਂਤਾ ਦੀ ਛੋਟੀ ਭੈਣ, ਇਹ ਅਜੀਬ ਨਾਵਲ ਚੰਦ੍ਰਕਾਂਤਾ ਜਿਹਾ ਸਵਾਦੀ ਹੈ ਤੇ ਪੜ੍ਹਨ ਵਾਲੇ ਵਾਹ ੨ ਕਰ ਉਠਦੇ ਹਨ, ਪੁਸਤਕ ਬੜਾ ਸੁੰਦਰ ਹੈ, ਅਜੇਹੇ ੨ ਗੁਪਤ ਤੇ ਅੱਯਾਰੀ ਦੇ ਹਾਲ ਲਿਖੇ ਹਨ ਕਿ ਪੜ੍ਹਨ ਤੋਂ ਬਿਨਾ ਅੰਦਾਜ਼ਾ ਲਾਉਣਾ ਕਠਨ ਹੈ। ਭੇਟਾ ਕੇਵਲ ੨)

**ਨਰਿੰਦਰ ਮੋਹਨੀ**—ਇਸ ਪੁਸਤਕ ਦੇ ਦੋ ਹਿੱਸੇ ਹਨ, ਸਿਖਯਾ ਪੂਰਤ ਸੁਆਦਲਾ ਨਾਵਲ ਹੈ, ਭੇਟਾ ਕੇਵਲ ੧

## ਮੈਂ ਕ੍ਰੋੜ ਪਤੀ ਕਿਸਤਰਾਂ ਬਣਿਆ:—

ਗਰੀਬ ਦਾ ਗਰੀਬੀ ਤੋਂ ਅਮੀਰੀ ਪੌਣ ਦਾ ਅਜੀਬ ਨਾਵਲ ।)

**ਪਤਾ—ਭਾਈ ਚਤਰ ਸਿੰਘ ਜੀਵਨ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

**ਸ੍ਵਰਗੀ ਜੀਵਨ**—ਵਾਹਿਗੁਰੂ ਕਿਥੇ ਹੈ ? ਅਸੀ ਕਿਥੇ ਹਾਂ ? ਮਰਕੇ ਕਿਥੋਂ ਜਾਈਦਾ ਹੈ ਵਾਹਿਗੁਰੂ ਕਿਨ੍ਹਾਂ ਕਾਰਨਾਂ ਕਰਕੇ ਮਿਲਦਾ ਹੈ ? ਉਸਦੇ ਮਿਲਣ ਲਈ ਅਤੀਤ ਸੌਖਾ ਢੰਗ ਦਸਿਆ ਗਿਆ ਹੈ। ਭੇਟਾ ੧

**ਸੱਚਾ ਮਿੱਤ੍ਰ**—ਇਸ ਵਿਚ ਮਿਤ੍ਰ ਦੀ ਪਰਖ ਕਰਕੇ ਮਿੱਤ੍ਰਤਾਈ ਪੌਣਲਈ ਸੋਹਣੀ ਵਾਰਤਾ ਲਿਖੀ ਹੋਈਹੈ, ਭੇਟਾ ॥

**ਚੰਦ੍ਰ ਕਾਂਤਾ**—ਇਹ ਅਤਿਯੰਤ ਦਿਲ ਖਿਚਵਾਂ ਨਾਵਲ ਹੈ ਜਿਸਦੇ ੨੮ ਹਿਸੇ ਹਨ ਤੇ ਬੜਾ ਸਵਾਦੀ ਹੈ ਜਿਵੇਂ ੨ ਪੜ੍ਹੋ ਅਨੰਦ ਤੋਂ ਅਨੰਦ ਔਂਦਾ ਹੈ, ਅਜ ਤਕ ਅਜਿਹਾ ਸੁੰਦਰ ਨਾਵਲ ਕੋਈ ਨਹੀਂ ਛਪਿਆ ਭੇਟਾ ॥) ਫੀ ਭਾਗ। ਪੈਹਲੇ ਚਾਰ ਹਿਸੇ ਵਿਚ ਚੰਦ੍ਰਕਾਂਤਾ ਹੈ ਅਗੇ ਉਸਦੀ ਸੰਤਾਨ ਦਾ ਹਾਲ ਹੈ। ਕਠੇ ੨੮ ਹਿਸੇ ਲੈਨ ਵਾਲੇ ਤੋਂ ੧੨)

**ਰਮਈਆ ਸੇਠ**—ਇਕ ਸਠ ਦਾ ਕੰਜਰਾਂ ਦੇ ਘਰਾਂ ਵਿਚੋਂ ਛਿੱਤਰ ਖਾਕੇ ਨਿਕਲਨਾ ਤੇ ਹਜਾਰਾਂ ਰੁਪਏ ਗੁਵਾਕੇ ਹਜ਼ਾਰਾਂ ਰੋਗ ਲਾਕੇ ਦੁਖੀ ਹੋਕੇ ਆਤਮ ਘਾਤ ਕਰਨ ਦੇ ਮੁਆਮਲੇ ਤੇ ਸਿੱਖਯਾ ਦਾਇਕ ਹਾਲ ਲਿਖੇ ਹਨ, ਭੇਟਾ ॥)

**ਵਹੁਟੀ ਗਭਰੂ**—ਇਕ ਵਹੁਟੀ ਗਭਰੂ ਦੀ ਦਿਲ ਚਸਪ ਕਹਾਨੀ ਭੇਟਾ ॥) ਕਾਲਾ ਦੇਗੀ ਦੀ ਲੁਟ—ਭੇਟਾ ॥) ਕੁਲਸ਼ਨ ਰਾਜ ਦੀਆਂ ਕਹਾਣੀਆਂ ॥) ਕਵੈਂਬਤੀ ॥)

**ਪਤਾ—ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ**